ਇਤਿਹਾਸ

# ਚਾਲੀ ਮੁਕਤੇ




ਡਾ. ਅਮਰਜੀਤ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ

ਪ੍ਰਕਾਸ਼ਕ
ਸਕੱਤਰ, ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

ਲੇਖਕ:
**ਡਾ. ਅਮਰਜੀਤ ਸਿੰਘ**
ਪ੍ਰਿੰਸੀਪਲ, ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ,
ਤਲਵੰਡੀ ਸਾਬੋ (ਬਠਿੰਡਾ)

ਨਵੰਬਰ, ੨੦੧੦ ੫੦,੦੦੦

ਛਾਪਣ ਵਾਲੇ:
ਗੋਲਡਨ ਆਫ਼ਸੈਟ ਪ੍ਰੈਸ, (ਸ਼੍ਰੋਮਣੀ ਗੁ:ਪ੍ਰ: ਕਮੇਟੀ),
ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

# ਇਤਿਹਾਸ- ਚਾਲੀ ਮੁਕਤੇ

'ਖਿਦਰਾਣੇ ਦੀ ਢਾਬ' ਸਿੱਖ ਇਤਿਹਾਸ ਵਿਚ ਇਕ ਵਿਲੱਖਣ ਤੇ ਮਹੱਤਵਪੂਰਨ ਸਥਾਨ ਰੱਖਦੀ ਹੈ। ਦੰਸਮੇਸ਼ ਪਿਤਾ ਵੱਲੋਂ ਇਥੇ ਮੁਕਾਮ ਕਰਨ ਤੋਂ ਪਹਿਲਾਂ ਇਹ ਇਕ ਆਮ ਸਾਧਾਰਣ ਪਾਣੀ ਦੀ ਢਾਬ ਸੀ। ਲੇਕਿਨ ਬੇਦਾਵਾ ਦੇ ਗਏ ਸਿੰਘਾਂ ਦੁਆਰਾ ਇਸ ਅਸਥਾਨ ਉੱਤੇ ਆਪਣੀ ਭੁੱਲ ਦੇ ਪਸ਼ਤਾਤਾਪ ਵਜੋਂ ਪ੍ਰਾਪਤ ਕੀਤੀਆਂ ਸ਼ਹੀਦੀਆਂ ਦੇ ਕਾਰਣ ਇਸ ਢਾਬ ਨੂੰ ਇਕ ਅਦੁੱਤੀ ਪਛਾਣ ਹਾਸਲ ਹੋਈ। ਇਸ ਦਿਨ ਤੋਂ ਬਾਅਦ 'ਖਿਦਰਾਣੇ ਦੀ ਢਾਬ' ਨੂੰ 'ਮੁਕਤਸਰ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਮਹਾਨ ਸ਼ਹੀਦਾਂ ਦੀ ੩੦੦ ਸਾਲਾ ਸ਼ਹੀਦੀ ਸ਼ਤਾਬਦੀ ਤੇ ਟੁੱਟੀ ਗੰਢੀ ਦਿਵਸ ਦੇ ਮੌਕੇ ਸ਼ਹੀਦਾਂ ਦਾ ਇਤਿਹਾਸ ਸੰਗਤਾਂ ਦੀ ਸੇਵਾ ਵਿਚ ਪੇਸ਼ ਕੀਤਾ ਜਾ ਰਿਹਾ ਹੈ।

ਮੁਕਤਾ ਸ਼ਬਦ ਦਾ ਅਰਥ ਹੈ : ਬੰਧਨ ਰਹਿਤ। ਇਸ ਤੋਂ ਇਲਾਵਾ ਇਸ ਸ਼ਬਦ ਦੇ ਹੋਰ ਵੀ ਅਰਥ ਕੀਤੇ ਗਏ ਮਿਲਦੇ ਹਨ ਜਿਵੇਂ ਅਲਗ, ਅਲੇਪ, ਖੁੱਲ੍ਹਾ, ਅਟੁੱਟ, ਮਾਤ੍ਰਾ ਬਿਨਾਂ ਉਹ ਅੱਖਰ ਜਿਸ ਨੂੰ ਕੋਈ ਲਗ ਨਹੀਂ ਹੁੰਦੀ, ਮੋਤੀ, ਕੱਟਿਆ ਹੋਇਆ, ਤੈਅ ਕੀਤਾ ਹੋਇਆ ਆਦਿ। ਚਾਲੀ ਮੁਕਤਿਆਂ ਤੋਂ ਭਾਵ ਹੈ ਉਹ ਚਾਲੀ ਸਿੰਘ ਜਿਹੜੇ ਦੁਨਿਆਵੀ ਬੰਧਨਾਂ ਤੋਂ ਉੱਪਰ ਉੱਠ ਗੁਰੂ ਨਮਿਤ ਕੁਰਬਾਨ ਹੋਣ ਕਰਕੇ ਮੁਕਤ-ਪਦ ਦੇ ਅਧਿਕਾਰੀ ਬਣੇ। ਮੁਕਤਸਰ ਦੇ ਸਥਾਨ ਉੱਤੇ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ ਮਾਝੇ ਦੇ ਬੇਦਾਵਾ ਦੇਣ ਵਾਲੇ ਸਿੰਘਾਂ ਦੁਆਰਾ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਮੁਖੀ ਸਿੰਘਾਂ ਲਈ ਚਾਲੀ ਮੁਕਤੇ ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਥੇ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ੪੦ ਮੁਖੀ ਸਿੰਘਾਂ ਦੇ ਨਾਮ ਇਸ ਪ੍ਰਕਾਰ ਹਨ:-

ਸਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲਾ ਸਿੰਘ, ਕੀਰਤਿ ਸਿੰਘ, ਕਿਰਪਾਲ ਸਿੰਘ, ਖੁਸ਼ਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਭੰਗਾ ਸਿੰਘ,

ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੈਯਾ ਸਿੰਘ, ਰਾਇ ਸਿੰਘ, ਲਛਮਣ ਸਿੰਘ।

(ਮਹਾਨ ਕੋਸ਼, ਪੰਨਾ ੯੮੧)

ਅਨੰਦਪੁਰ ਸਾਹਿਬ ਦੀ ਘੇਰਾਬੰਦੀ ਤੋਂ ਪਹਿਲਾਂ ਭੰਗਾਣੀ ਦੇ ਯੁੱਧ, ਨਦੌਣ ਦੇ ਯੁੱਧ, ਹੁਸੈਨੀ ਦਾ ਯੁੱਧ, ਅਨੰਦਪੁਰ ਸਾਹਿਬ ਦੇ ਜੰਗਾਂ ਵਿਚ ਪਹਾੜੀ ਰਾਜੇ ਤੇ ਸੂਬਾ ਸਰਹਿੰਦ ਦੀਆਂ ਫੌਜਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਸੀ। ਅਖੀਰ ਉਨ੍ਹਾਂ ਨੇ ਔਰੰਗਜ਼ੇਬ ਤੱਕ ਸਿੱਧੀ ਪਹੁੰਚ ਕਰਕੇ ਸ਼ਾਹੀ ਫੌਜਾਂ ਦੀ ਸਹਾਇਤਾ ਨਾਲ ਅਨੰਦਪੁਰ ਸਾਹਿਬ ਨੂੰ ਫ਼ਤਹਿ ਕਰਨ ਦੀ ਵਿਉਂਤ ਬਣਾਈ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੀ ਗਈ ਸੈਨਿਕ ਯੋਜਨਾ-ਬੰਦੀ ਤੇ ਕਿਲ੍ਹਿਆਂ ਦੀ ਉਸਾਰੀ ਕਾਰਣ ਵਿਰੋਧੀਆਂ ਦੀ ਕੋਈ ਪੇਸ਼ ਨਾ ਗਈ ਤੇ ਉਨ੍ਹਾਂ ਦਾ ਜਾਨੀ ਤੇ ਮਾਲੀ ਨੁਕਸਾਨ ਵਧੇਰੇ ਹੋਇਆ। ਅਖੀਰ ਅਨੰਦਪੁਰ ਸਾਹਿਬ ਦੀ ਘੇਰਾਬੰਦੀ ਕਰ ਕੇ ਗੁਰੂ ਜੀ ਨੂੰ ਹਾਰ ਦੇਣ ਦਾ ਮਨਸੂਬਾ ਬਣਾਇਆ। ਇਸ ਘੇਰਾ ਬੰਦੀ ਦੌਰਾਨ ਵੀ ਹੋਈਆਂ ਝੜਪਾਂ ਵਿਚ ਸ਼ਾਹੀ ਫੌਜ ਤੇ ਪਹਾੜੀ ਰਾਜਿਆਂ ਦੀਆਂ ਸੈਨਾਵਾਂ ਦਾ ਭਾਰੀ ਨੁਕਸਾਨ ਹੋਇਆ।

ਸਿੰਘਾਂ ਦੇ ਅਚਨਚੇਤ ਹਮਲਿਆਂ ਦੇ ਨਿਰੰਤਰ ਡਰ, ਬਾਦਸ਼ਾਹ ਵੱਲੋਂ ਕਾਯਰ ਤੇ ਨਾਲਾਇਕ ਦੱਸਣ ਵਾਲੇ ਪ੍ਰਵਾਨਿਆਂ, ਪਹਾੜੀ ਦੇਸ਼ਾਂ ਦੀ ਹੋ ਰਹੀ ਬਰਬਾਦੀ ਤੇ ਨਿਤ ਦੀ ਬੇਅਰਾਮੀ ਆਦਿ ਕਾਰਣਾਂ ਕਰਕੇ ਪਹਾੜੀ ਰਾਜਿਆਂ ਤੇ ਸ਼ਾਹੀ ਨਾਜ਼ਮਾਂ ਨੇ ਆਪਣੀ ਜਾਨ ਛੁਡਾਉਣ ਲਈ ਗੁਰੂ ਜੀ ਨੂੰ ਚਿੱਠੀ ਲਿਖੀ ਕਿ ਤੁਸੀਂ ਕਿਲ੍ਹਾ ਖਾਲੀ ਕਰਕੇ ਕਿਸੇ ਹੋਰ ਜਗ੍ਹਾ ਚਲੇ ਜਾਉ। ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ। ਸਾਨੂੰ ਕੁਰਾਨ ਤੇ ਗਊ ਦੀ ਕਸਮ ਹੈ ਜੇ ਤੁਹਾਡੇ ਵੱਲ ਅੱਖ ਚੁੱਕ ਕੇ ਵੀ ਵੇਖੀਏ। ਆਪ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਹਿੰਦੂ ਮੁਸਲਮਾਨਾਂ ਦੇ ਪੂਜਨੀਕ ਸਤਪੁਰਸ਼ ਹੋ। ਤੁਹਾਡੇ ਵੱਲੋਂ ਇਹ ਗੱਲ ਮੰਨਣ ਨਾਲ ਸਾਡੀ ਇੱਜ਼ਤ ਰਹਿ ਜਾਵੇਗੀ ਤੇ ਤੁਹਾਡਾ ਵੀ ਕਲੇਸ਼ ਮੁੱਕ ਜਾਵੇਗਾ। ਗੁਰੂ ਜੀ ਨੂੰ ਉਨ੍ਹਾਂ ਦੀਆਂ ਕਸਮਾਂ 'ਤੇ ਕੋਈ ਭਰੋਸਾ ਨਹੀਂ ਸੀ। ਜੇ ਪਹਾੜੀ ਰਾਜੇ ਤੇ ਸ਼ਾਹੀ ਫੌਜਾਂ ਅਨੰਦਪੁਰ ਸਾਹਿਬ ਦੇ ਘੇਰੇ ਤੋਂ ਤੰਗ ਆ ਚੁੱਕੇ ਸਨ ਤਾਂ ਦੂਜੇ ਪਾਸੇ ਸਿੱਖ ਵੀ ਰਾਸ਼ਨ ਦੀ ਕਿੱਲਤ ਕਾਰਨ ਔਖ ਮਹਿਸੂਸ ਕਰ ਰਹੇ ਸਨ। ਸਿੱਖਾਂ ਨੇ ਬੇਨਤੀ ਕੀਤੀ ਕਿ ਗੁਰੂ ਜੀ ਭੁਖਿਆਂ ਤੋਂ ਹੋਰ ਨਹੀਂ ਲੜਿਆ ਜਾਂਦਾ। ਕੁਝ ਸਿੰਘਾਂ ਵੱਲੋਂ ਕਿਲ੍ਹਾ ਖਾਲੀ ਕਰ ਦੇਣ ਦੀ ਮੰਗ ਉੱਤੇ ਗੁਰੂ ਜੀ ਨੇ ਆਖਿਆ ਕਿ ਜੇਕਰ ਤੁਸੀਂ ਕਿਲ੍ਹਾ ਛੱਡ ਕੇ ਜਾਣਾ ਚਾਹੁੰਦੇ ਹੋ ਤਾਂ ਬੇਸ਼ੱਕ ਚਲੇ ਜਾਵੋ। ਲੇਕਿਨ ਤੁਹਾਨੂੰ ਇਹ ਸ਼ਰਤ ਲਿਖ ਕੇ ਜਾਣਾ ਪਵੇਗਾ:

*ਯਾਂ ਤੇ ਲਿਖਿ ਲਿਖਿ ਸਕਲ ਬਿਦਾਵਾ।*
*ਚਲੇ ਜਾਹੁ ਜਿਤ ਜਿਹ ਮਨ ਭਾਵਾ॥੧੨॥*

*(ਸੂਰਜ ਪ੍ਰਕਾਸ਼ ਪੰਨਾ ਪ੮੪੫)*

ਨਹੀਂ ਤਾਂ ਗੁਰੂ 'ਤੇ ਸਿਦਕ ਰੱਖੋ ਅਤੇ ਕਿਲ੍ਹੇ ਅੰਦਰ ਡਟੇ ਰਹੋ। ਗੁਰੂ ਹੁਕਮ ਦੀ ਪਾਲਣਾ ਕਰੋ। ਖੜਕ-ਕੇਤ ਆਪ ਹਰ ਪ੍ਰਕਾਰ ਸਹਾਇਕ ਬਣਨਗੇ ਤੇ ਦੁਸ਼ਮਣਾਂ ਤੋਂ ਹੱਥ ਦੇ ਕੇ ਤੁਹਾਡੀ ਰੱਖਿਆ ਕਰਨਗੇ। ਇਨ੍ਹਾਂ ਦੋਨਾਂ ਗੱਲਾਂ ਵਿਚੋਂ ਜਿਹੜੀ ਵੀ ਤੁਹਾਨੂੰ ਚੰਗੀ ਲਗਦੀ ਹੈ ਉਸ ਅਨੁਸਾਰ ਹੀ ਆਪਣਾ ਫੈਸਲਾ ਕਰ ਲਵੋ। ਤੁਹਾਨੂੰ ਕੋਈ ਰੋਕ ਨਹੀਂ ਹੈ। ਗੁਰੂ ਜੀ ਦੇ ਇਸ ਪ੍ਰਕਾਰ ਦੇ ਬਚਨ ਸੁਣ ਕੇ ਮਾਤਾ ਗੁਜਰੀ ਤੇ ਸਿੰਘ ਦੁਬਿਧਾ ਵਿਚ ਪੈ ਗਏ। ਸਾਰੇ ਸਿੱਖਾਂ ਨੇ ਅੰਮ੍ਰਿਤਧਾਰੀ ਹੋਣ ਸਮੇਂ ਆਪਣੇ ਆਪ ਨੂੰ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਸੀ ਤੇ ਗੁਰੂ ਦਾ ਕਦੇ ਵੀ ਸਾਥ ਨਾ ਛੱਡਣ ਦਾ ਪ੍ਰਣ ਕੀਤਾ ਸੀ ਜਿਸ ਕਰ ਕੇ ਉਹ ਇਹ ਨਹੀਂ ਲਿਖ ਸਕਦੇ ਸਨ ਕਿ ਅਸੀਂ ਤੁਹਾਡੇ ਸਿੱਖ ਨਹੀਂ:

*ਤਿਮ ਹੀ ਦੁਬਿਧਾ ਸਿੰਘਨਿ ਬਜਾਪੀ। ਪ੍ਰਣ ਥੋ ਗੁਰ ਤਜਿਹੈਂ ਨ ਕਦਾਪੀ।*
*ਹਮ ਨਹਿੰ ਸਿੱਖ ਗੁਰੂ ਤੁਮ ਨਾਂਹੀ। ਇਹ ਕਿਮ ਲਿਖੀ ਜਾਇ ਪ੍ਰਭੁ ਪਾਹੀ॥੨੧॥*
*(ਸੂਰਜ ਪ੍ਰਕਾਸ਼, ਪੰਨਾ ੫੮੪੬)*

ਗੁਰੂ ਜੀ ਨੇ ਕਿਲ੍ਹਾ ਖਾਲੀ ਨਾ ਕੀਤਾ। ਅਖੀਰ ਰਾਜਾ ਕਹਿਲੂਰੀ, ਹੰਡੂਰੀ, ਕਟੋਚ, ਜਸਵਾਲੀਆ, ਗੁਲੇਰੀ ਆਦਿ ਨੇ ਵਜ਼ੀਰ ਖਾਂ, ਦਿਲਾਵਰ ਖਾਂ ਤੇ ਜਬਰਦਸਤ ਖਾਂ ਨਾਲ ਅਨੰਦਪੁਰ ਸਾਹਿਬ ਦੀ ਘੇਰਾਬੰਦੀ ਤੋਂ ਖਹਿੜਾ ਛੁਡਾਉਣ ਲਈ ਮਸ਼ਵਰਾ ਕਰਕੇ ਦੂਜੀ ਵਾਰ ਗੁਰੂ ਜੀ ਨੂੰ ਪ੍ਰਣ-ਪੱਤਰ ਭੇਜਣ ਦਾ ਫੈਸਲਾ ਕੀਤਾ। ਪਹਾੜੀ ਰਾਜਿਆਂ ਤੇ ਸ਼ਾਹੀ ਸੈਨਾ ਦੇ ਪ੍ਰਣ-ਪੱਤਰ ਸੁਣ ਕੇ ਸਿੱਖ ਬਹੁਤ ਖੁਸ਼ ਹੋਏ ਕਿ ਹੁਣ ਭੁੱਖ ਦਾ ਦੁੱਖ ਦੂਰ ਹੋਵੇਗਾ। ਲੇਕਿਨ ਗੁਰੂ ਜੀ ਕਿਲ੍ਹਾ ਖਾਲੀ ਕਰਨ ਨੂੰ ਤਿਆਰ ਨਹੀਂ ਸਨ। ਮਾਤਾ ਗੁਜਰੀ ਜੀ ਨੇ ਵੀ ਗੁਰੂ ਜੀ ਨੂੰ ਆਖਿਆ ਕਿ ਸਿੱਖ ਬਹੁਤ ਦੁਖੀ ਹੋ ਰਹੇ ਹਨ। ਕਿਲ੍ਹਾ ਛੱਡ ਕੇ ਮਾਲਵੇ ਦੇਸ਼ ਚਲ ਰਹੀਏ ਜਿਹੜਾ ਇਲਾਕਾ ਸਾਰਾ ਆਪ ਜੀ ਦਾ ਸੇਵਕ ਹੈ। ਜੇ ਰਾਸ਼ਨ ਹੁੰਦਾ ਤਾਂ ਸਿੰਘ ਹੋਰ ਵੀ ਲੜਦੇ ਰਹਿੰਦੇ। ਹੁਣ ਅਕਾਲ ਪੁਰਖ ਦੇ ਪ੍ਰੇਰੇ ਹੋਏ ਦੁਸ਼ਮਣ ਆਪੇ ਸੌਂਹਾਂ ਖਾ-ਖਾ ਕੇ ਆਖ ਰਹੇ ਹਨ ਕਿ ਤੁਸੀਂ ਆਪਣਾ ਧਨ ਪਦਾਰਥ ਲੈ ਕੇ ਜਿਥੇ ਮਰਜ਼ੀ ਜਾ ਵਸੋ। ਜਦ ਭੁੱਖੇ ਉਠਣ ਜੋਗੇ ਨਾ ਰਹੇ ਫਿਰ ਤੁਰਕ ਸਭ ਨੂੰ ਕਤਲ ਕਰ ਦੇਣਗੇ। ਮਾਤਾ ਜੀ ਦੀਆਂ ਗੱਲਾਂ ਸੁਣ ਕੇ ਗੁਰੂ ਜੀ ਨੇ ਆਖਿਆ ਕਿ ਅਕਾਲ ਪੁਰਖ ਦੇ ਹੁਕਮ ਬਿਨਾਂ ਕੋਈ ਕੁਝ ਨਹੀਂ ਕਰ ਸਕਦਾ ਤੁਸੀਂ ਨਿਸ਼ਚਿੰਤ ਰਹੋ। ਸਿੰਘ ਲਗਾਤਾਰ ਭੁੱਖ, ਪਿਆਸ ਤੇ ਹੋਰ ਤੰਗੀਆਂ ਦੇ ਬਾਵਜੂਦ ਵਿਰੋਧੀ ਫੌਜਾਂ ਨਾਲ ਟੱਕਰ ਲੈਂਦੇ ਆ ਰਹੇ ਸਨ। ਹੁਣ ਉਹ ਵਿਰੋਧੀਆਂ ਵੱਲੋਂ ਕੀਤੀ ਪੇਸ਼ਕਸ਼ ਅਨੁਸਾਰ ਕਿਲ੍ਹਾ ਖਾਲੀ ਕਰਨ ਦੇ ਹਾਮੀ ਸਨ। ਉਂਜ ਉਹ ਮਨ ਕਰ ਕੇ ਗੁਰੂ ਜੀ ਦਾ ਸਾਥ ਛੱਡਣ ਲਈ ਤਿਆਰ ਨਹੀਂ ਸਨ। ਦੋਹਾਂ ਜਹਾਨਾਂ ਦੇ ਸਹਾਇਕ ਸਤਿਗੁਰੂ ਨੂੰ ਉਹ ਛੱਡ ਵੀ ਕਿਵੇਂ ਸਕਦੇ ਸਨ? ਅਖੀਰ ਦੁਚਿੱਤੇ ਮਨ

ਨਾਲ ਸਿੰਘਾਂ ਨੇ ਵਿਚਾਰ ਕੀਤੀ ਕਿ ਹੁਣ ਹੋਰ ਭੁੱਖ ਝੱਲਣੀ ਔਖੀ ਹੈ ਤੇ ਗੁਰੂ ਜੀ ਨੇ ਕਿਲ੍ਹਾ ਖਾਲੀ ਨਾ ਕਰਨ ਦਾ ਪ੍ਰਣ ਕੀਤਾ ਹੋਇਆ ਹੈ। ਅਸੀਂ ਹੁਣ ਤਕ ਬਹੁਤ ਕਸ਼ਟਾਂ ਭਰਿਆ ਸਮਾਂ ਬਤੀਤ ਕੀਤਾ ਹੈ ਪ੍ਰੰਤੂ ਹੁਣ ਨਾ ਬਰਾਬਰੀ ਦੀ ਲੜਾਈ ਹੈ। ਕਿਲ੍ਹੇ ਅੰਦਰ ਭੁੱਖੇ ਘਿਰੇ ਹੋਏ ਹਾਂ। ਗੁਰੂ ਜੀ ਨੂੰ ਬੇਦਾਵਾ ਦੇ ਕੇ ਜਾਣਾ ਠੀਕ ਨਹੀਂ ਪ੍ਰੰਤੂ ਜੇਕਰ ਆਪਾਂ ਸਾਰੇ ਹੀ ਮਾਤਾ ਗੁਜਰੀ ਸਮੇਤ ਕਿਲ੍ਹੇ ਤੋਂ ਬਾਹਰ ਨਿਕਲ ਜਾਵਾਂਗੇ ਤਾਂ ਗੁਰੂ ਜੀ ਵੀ ਕਿਲ੍ਹੇ ਅੰਦਰ ਨਹੀਂ ਰਹਿਣਗੇ। ਜੇ ਗੁਰੂ ਜੀ ਸਾਡੇ ਨਾਲ ਚਲ ਪਏ ਤਾਂ ਇਹ ਗੱਲ ਠੀਕ ਰਹੇਗੀ। ਨਹੀਂ ਤਾਂ ਫਿਰ ਬੇਦਾਵਾ ਲਿਖ ਕੇ ਦੇ ਜਾਈਏ ਤੇ ਜੇ ਜਿਊਂਦੇ ਰਹੇ ਤਾਂ ਫਿਰ ਗੁਰੂ ਜੀ ਕੋਲ ਹਾਜ਼ਰ ਹੋ ਜਾਵਾਂਗੇ। ਬਿਦਾਵਾ ਲਿਖਣ ਵਾਲੇ ਸਿੰਘਾਂ ਦੀ ਮਨੋ ਦਸ਼ਾ ਦਾ ਬਿਆਨ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

*ਲਾਗੇ ਲਿਖਿਨਿ ਬਿਦਾਵਾ ਸਾਰੇ। ਚਹੈਂ ਬਚਾਯੋ ਪ੍ਰਾਨਨ ਪਜਾਰੇ।*
*ਮਹਾਂ ਕਸ਼ਟ ਸਭਿ ਕੌ ਤਬਿ ਹੋਵਾ। ਕਰਜੋ ਜੁ ਪ੍ਰਣ ਸੋ ਸਗਰੋ ਖੋਵਾ॥੨੫॥*
*ਗੁਰੂ ਤਜੇ, ਨਹਿੰ ਤਜਜੋ ਸਰੀਰ। ਪਛੁਤਾਵਤਿ ਚਿਤ ਭਏ ਅਧੀਰ।*
*ਪਿਖਹਿੰ ਪਰਸਪਰ ਲਿਖਤੇ ਜਾਹਿੰ। ਹੋਇ ਉਦਾਸ ਗੁਰੂ ਲਿਖਵਾਹਿੰ॥੨੬॥*
*(ਪੰਨਾ ਪ੮ਪ੪)*

ਬੇਦਾਵਾ ਲਿਖ ਕੇ ਦੇਣ ਵਾਲੇ ਸਿੰਘਾਂ ਦੇ ਜਾਣ ਤੋਂ ਬਾਅਦ ਗੁਰੂ ਜੀ ਬਾਕੀ ਰਹਿ ਗਏ ਸਿੱਖਾਂ ਨੂੰ ਮੁਖਾਤਬ ਹੋ ਕੇ ਕਹਿਣ ਲੱਗੇ ਕਿ 'ਭਾਈ ਸਿੱਖੋ! ਤੁਸੀਂ ਵੀ ਗੁਰਸਿੱਖੀ ਦਾ ਬੇਦਾਵਾ ਲਿਖ ਕੇ ਚਲੇ ਜਾਉ। ਤੁਸੀਂ ਇਥੇ ਕਿਉਂ ਬੈਠੇ ਹੋ? ਅਸੀਂ ਤਾਂ ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਦਾ ਆਸਰਾ ਨਹੀਂ ਰੱਖਦੇ।' ਗੁਰੂ ਜੀ ਵੱਲੋਂ ਬੇਦਾਵਾ ਲਿਖਣ ਦਾ ਬਚਨ ਸੁਣ ਕੇ ਭਾਈ ਉਦੇ ਸਿੰਘ, ਭਾਈ ਆਲਮ ਸਿੰਘ ਆਦਿ ਗੁਰਸਿੱਖਾਂ ਨੇ ਨੇਤ੍ਰ ਭਰ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਅਸੀਂ ਤਾਂ ਜਿਸ ਦਿਨ ਆਪ ਜੀ ਦੇ ਸਿੱਖ ਹੋਏ ਸਾਂ ਉਸੇ ਦਿਨ ਤੋਂ ਸੀਸ ਅਰਪਣ ਕੀਤੇ ਹੋਏ ਹਨ। ਹੁਣ ਇਹ ਸੀਸ ਆਪ ਜੀ ਦਾ ਹੈ। ਅਸੀਂ ਬੇਦਾਵਾ ਲਿਖ ਕੇ ਨਹੀਂ ਦੇਵਾਂਗੇ। ਅਸੀਂ ਐਸੇ ਗੁਰੂ ਦਾ ਸਾਥ ਨਹੀਂ ਛੱਡਾਂਗੇ ਜਿਹੜਾ ਸਿੱਖਾਂ ਦੇ ਦੋਹਾਂ ਜਹਾਨਾਂ ਦਾ ਵਾਲੀ ਹੈ। ਹੁਣ ਭਾਵੇਂ ਆਪ ਜੀ ਕਿਲ੍ਹੇ ਦੇ ਅੰਦਰ ਰਹੋ ਜਾਂ ਬਾਹਰ ਨਿਕਲੋ, ਆਪ ਜੀ ਦਾ ਸਾਥ ਨਹੀਂ ਛੱਡਾਂਗੇ:

*ਦੋਨਹੁ ਲੋਕਨਿ ਸੰਗ ਸਹਾਈ। ਅਸ ਗੁਰ ਕੋ ਕਜੋਂ ਕਰਿ ਤਜਿ ਜਾਈਂ।*
*ਨਿਕਸਹੁ ਦੁਰਗ ਕਿ ਰਹੀਐ ਅੰਤਰ। ਹਮ ਨਹਿੰ ਛੋਰੇਂ ਸੰਗ ਨਿਰੰਤਰ॥੨੯॥*
*(ਸੂਰਜ ਪ੍ਰਕਾਸ਼, ਪੰਨਾ ਪ੮ਪ੪)*

ਆਪ ਜੀ ਦਾ ਹੁਕਮ ਹੈ ਕਿ ਕਾਲ ਤੋਂ ਬਚ ਕੇ ਕੋਈ ਨਹੀਂ ਜਾ ਸਕਦਾ:

*ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੌ ਕਿਹ ਕੁੰਟ ਕਹੋ ਭਜਿ ਜਈਯੈ॥*
*ਆਗੇ ਹੂੰ ਕਾਲ ਧਰੇ ਅਸ ਗਾਜਤ ਛਾਜਤ ਹੈ ਜਿੰਹ ਤੇ ਨਸਿ ਅਈਯੈ॥*
*ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਾਈਯੈ॥*
*ਜਾ ਤੇ ਨ ਛੂਟੀਐ ਮੂੜ ਕਹੂੰ, ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ॥੯੬॥*
*(ਬਚਿਤ੍ਰ ਨਾਟਕ)*

ਜਦੋਂ ਕਾਲ ਤੋਂ ਕਿਸੇ ਪ੍ਰਕਾਰ ਦਾ ਵੀ ਛੁਟਕਾਰਾ ਨਹੀਂ ਤਾਂ ਫਿਰ ਬੇਮੁਖ ਅਧਰਮੀ ਹੋ ਕੇ ਕਿਉਂ ਮਰੀਏ। ਜਿਸ ਸਤਿਗੁਰੂ ਅੱਗੇ ਸੀਸ ਅਰਪਣ ਕੀਤਾ ਹੋਇਆ ਹੈ ਹੁਣ ਜਿਊਣਾ ਮਰਣਾ ਉਸ ਦੇ ਚਰਨਾਂ ਨਾਲ ਹੈ। ਭਾਵੇਂ ਗੁਰੂ ਜੀ ਨੇ ਅਨੇਕ ਵਾਰੀ ਕਿਹਾ ਕਿ ਤੁਸੀਂ ਕਿਉਂ ਬਿਨਾਂ ਆਈ ਮੌਤ ਮਰਦੇ ਹੋ, ਬੇਦਾਵਾ ਲਿਖ ਕੇ ਦੇ ਜਾਵੋ ਪਰ ਸੱਚੇ ਸਿਦਕੀ ਸਿੰਘਾਂ ਨੇ ਬੇਦਾਵਾ ਨਹੀਂ ਲਿਖਿਆ। ਹਰ ਵਾਰ ਸਿੰਘ ਹੱਥ ਜੋੜ ਕੇ ਬੇਨਤੀ ਕਰਦੇ ਕਿ ਸਤਿਗੁਰੂ ਜੀ ਅਸੀਂ ਤਾਂ ਆਪ ਜੀ ਦੀ ਸ਼ਰਨ ਵਿਚ ਹੀ ਰਹਾਂਗੇ। ਇਨ੍ਹਾਂ ਸਿੱਖਾਂ ਉੱਤੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ ਕਿ ਸਿੱਖੋ ਤੁਸੀਂ ਸਿੱਖੀ ਦਾ ਬੀਜ ਕਾਇਮ ਕਰ ਦਿਖਾਇਆ ਹੈ, ਜਿਸ ਕਰ ਕੇ ਪੰਥ ਖਾਲਸਾ ਬੇਅੰਤ ਵਧੇਗਾ।

ਗੁਰੂ ਗੋਬਿੰਦ ਸਿੰਘ ਜੀ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕਰਨ ਉਪਰੰਤ ਚਮਕੌਰ ਦੀ ਗੜ੍ਹੀ ਵਿਚੋਂ ਸ਼ਾਹੀ ਫੌਜਾਂ ਦਾ ਘੇਰਾ ਤੋੜ ਕੇ ਅੱਗੇ ਮਾਲਵੇ ਦੇ ਇਲਾਕੇ ਵੱਲ ਨਿਕਲ ਜਾਂਦੇ ਹਨ। ਦੂਜੇ ਪਾਸੇ ਸਾਰੇ ਪੰਜਾਬ ਵਿਚ ਅਨੰਦਪੁਰ ਸਾਹਿਬ, ਚਮਕੌਰ ਦੀ ਗੜ੍ਹੀ ਤੇ ਸਰਹੰਦ ਦੇ ਸਾਕੇ ਦੀਆਂ ਖ਼ਬਰਾਂ ਪਹੁੰਚ ਚੁਕੀਆਂ ਸਨ, ਜਿਨ੍ਹਾਂ ਨੂੰ ਸੁਣ ਕੇ ਸਿੱਖ ਬਹੁਤ ਦੁਖੀ ਹੋ ਰਹੇ ਸਨ। ਮਾਝੇ ਦੇ ਵਸਨੀਕ ਇਸ ਗੱਲ ਲਈ ਆਪਣੇ ਆਪ ਨੂੰ ਵਧੇਰੇ ਦੋਸ਼ੀ ਮੰਨ ਰਹੇ ਸਨ ਕਿਉਂਕਿ ਅਨੰਦਪੁਰ ਸਾਹਿਬ ਦੀ ਘੇਰਾਬੰਦੀ ਮੌਕੇ ਕੁਝ ਮਝੈਲ ਬੇਦਾਵਾ ਲਿਖ ਕੇ ਵਾਪਸ ਆ ਗਏ ਸਨ। ਭਾਵੇਂ ਦੂਨੀ ਚੰਦ ਮਸੰਦ ਦੇ ਪੋਤਰੇ ਸਰੂਪ ਸਿੰਘ ਤੇ ਅਨੂਪ ਸਿੰਘ ਨੇ ਆਪਣੇ ਦਾਦੇ ਵੱਲੋਂ ਕੀਤੀ ਗਦਾਰੀ ਦੀ ਭੁੱਲ ਨਿਰਮੋਹਗੜ੍ਹ ਦੇ ਸਥਾਨ 'ਤੇ ਜਾ ਬਖਸ਼ਾ ਲਈ ਸੀ:

*ਦੁਇ ਪੌਤ੍ਰੇ ਸੁਨਿ ਸੁਨਿ ਅਪਵਾਦਾ। ਨਹੀਂ ਸਹਾਰਤਿ ਹੋਤਿ ਬਿਖਾਦਾ।*
*ਨਾਮ ਸਰੂਪ ਸਿੰਘ ਇਕ ਕੇਰਾ। ਦੁਤਿਯ ਅਨੂਪ ਸਿੰਘ ਤਿਸ ਬੇਰਾ॥੨੮॥*
*ਕਟ ਕਸਿਕੈ ਗੁਰ ਦਿਸਿ ਚਲਿ ਪਰੇ। ਦੋਸ਼ ਪਿਤਾਮਾ ਕੋ ਬਡ ਧਰੇ।*
*ਜੋ ਮਝੈਲ ਸ਼ਰਧਾ ਧਰਿ ਮਿਲੇ। ਲੇ ਕਰਿ ਸੰਗ ਅਨੰਦਪੁਰਿ ਚਲੇ॥੨੯॥*
*(ਰੁਤ ੪, ਅੰਸ਼ੂ ੨੪, ਪੰਨਾ ੫੩੦੪)*

ਇਸ ਦੇ ਬਾਵਜੂਦ ਮਾਝੇ ਦੇ ਮੁਖੀ ਪੰਚਾਂ ਨੇ ਇਕੱਠੇ ਹੋ ਕੇ ਲਾਹੌਰ ਦੀ ਸੰਗਤ ਨੂੰ ਨਾਲ ਰਲਾ ਕੇ ਦੋ ਕੁ ਸੌ ਸਿੱਖਾਂ ਨੂੰ ਇਹ ਗੱਲ ਸਿਖਾ ਕੇ ਗੁਰੂ ਜੀ ਵੱਲ ਭੇਜਿਆ

ਕਿ ਜਿਵੇਂ ਪਿਛਲੇ ਗੁਰੂ ਸਤੋ ਗੁਣੀ ਬਿਰਤੀ ਧਾਰਨ ਕਰਕੇ ਸ਼ਾਂਤਮਈ ਰਹਿੰਦੇ ਸਨ ਆਪ ਜੀ ਵੀ ਉਸੇ ਪ੍ਰਕਾਰ ਰਹੋ ਤਾਂ ਅਸੀਂ ਸਾਰਾ ਦੇਸ਼ ਆਪ ਜੀ ਦੇ ਸਿੱਖ ਬਣੇ ਰਹਾਂਗੇ ਨਹੀਂ ਤਾਂ ਜੰਗ ਜੁੱਧ ਕਰਨ ਵਾਲੇ ਗੁਰੂ ਨਾਲ ਸਿੱਖੀ ਨਿਭਾਉਣੀ ਔਖੀ ਹੈ। ਜੋ ਪਿੱਛੇ ਬੀਤ ਚੁੱਕੀ ਹੈ ਉਸ ਨੂੰ ਭੁਲਾ ਕੇ ਜੰਗ ਕਰਨੇ ਛੱਡ ਦੇਵੋ। ਅਸੀਂ ਦਿੱਲੀ ਹਾਕਮਾਂ ਨਾਲ ਆਪ ਜੀ ਦੀ ਸੁਲ੍ਹਾ ਕਰਵਾ ਦੇਵਾਂਗੇ। ਇਸ ਤਰ੍ਹਾਂ ਆਪ ਜੀ ਦੀ ਸਿੱਖੀ ਸੇਵਕੀ ਤੇ ਗੁਰਿਆਈ ਚਲਦੀ ਰਹੇਗੀ। ਇਹੋ ਜਿਹੀਆਂ ਅਨੇਕ ਗੱਲਾਂ ਸਿਖਾ ਕੇ ਮਾਝੇ ਦੇ ਚੌਧਰੀ ਤੇ ਮਸੰਦਾਂ ਨੇ ਬੇਦਾਵਾ ਦੇਣ ਵਾਲੇ ਸਿੱਖਾਂ ਨੂੰ ਗੁਰੂ ਜੀ ਵੱਲ ਭੇਜਿਆ। ਇਨ੍ਹਾਂ ਸਿੱਖਾਂ ਦਾ ਰਾਮੇਆਣਾ ਨਗਰ ਦੇ ਲਾਗੇ ਗੁਰੂ ਜੀ ਨਾਲ ਮਿਲਾਪ ਹੋਇਆ। ਪਹਿਲੀ ਗੱਲ ਬੇਦਾਵਾ ਦੇ ਗਏ ਸਿੱਖਾਂ ਨੇ ਆਪਣਾ ਪਸ਼ਤਾਤਾਪ ਕਰਨ ਦੀ ਕੀਤੀ ਤੇ ਫਿਰ ਮਾਝੇ ਦੇ ਚੌਧਰੀਆਂ ਵੱਲੋਂ ਸਿਖਾਈ ਸੁਲ੍ਹਾ-ਸਫਾਈ ਵਾਲੀ ਗੱਲ ਗੁਰੂ ਜੀ ਨੂੰ ਇੰਨ-ਬਿੰਨ ਦੱਸੀ ਤਾਂ ਗੁਰੂ ਜੀ ਨੇ ਆਖਿਆ : 'ਸਿੱਖ ਮੇਰੇ ਤੇ ਮੈਂ ਸਿੱਖਾਂ ਦਾ ਹਾਂ। ਭੁੱਲ ਇਨਸਾਨੀ ਖਾਸੀਅਤ ਹੈ ਤੇ ਸਾਈਂ ਬਖਸ਼ਿੰਦ ਹੈ ਪਰ ਰਣਤੱਤੇ ਵਿਚ ਪਿੱਠ ਦੇਣੀ ਖਾਲਸੇ ਦਾ ਕੰਮ ਨਹੀਂ। ਖਾਲਸਾ ਅਭੈ ਹੈ। ਜੋ ਸਰਕਾਰ ਨਾਲ ਸੁਲ੍ਹਾ ਦੀ ਗੱਲ ਕਰਦੇ ਹੋ, ਮੇਰੀ ਕਿਸੇ ਨਾਲ ਲੜਾਈ ਨਹੀਂ। ਜ਼ਾਲਮ ਜ਼ੁਲਮ ਕਰਦਾ ਹੈ ਤੇ ਪਰਜਾ ਦੀ ਪੀੜਾ ਦਰਗਾਹ ਅੱਪੜੀ ਹੈ। ਮੈਂ ਉਸ ਪੀੜਾ ਨੂੰ ਹਰਨ ਲਈ ਘੱਲਿਆ ਗਿਆ ਹਾਂ। ਤੁਸੀਂ ਉਸ ਸਮੇਂ ਕਿੱਥੇ ਸੀ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ। ਤੁਸੀਂ ਗੁਰੂ ਤੇਗ ਬਹਾਦਰ ਜੀ ਵੇਲੇ ਵੀ ਕੁਝ ਨਾ ਕਰ ਸਕੇ। ਮੈਨੂੰ ਦੁੱਖ ਨਹੀਂ, ਅਨੰਦਪੁਰ ਸਾਹਿਬ ਦੇ ਸੁਖਾਂ ਦਾ, ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ, ਮਾਤਾ ਜੀ ਦੇ ਵਿਛੋੜੇ ਦਾ, ਪਿਆਰੇ ਸਿੱਖਾਂ ਦੇ ਸ਼ਹੀਦ ਹੋਣ ਦਾ। ਲੇਕਿਨ ਮੈਨੂੰ ਦੁੱਖ ਹੈ ਕਿ ਖਾਲਕ ਦੀ ਖਲਕਤ ਦੁਖੀ ਹੈ। ਹੁਕਮ ਅੱਗੇ ਸੀਸ ਹਾਜ਼ਰ ਹਨ ਤਾਂ ਨਿਤਰੋ। ਤੁਹਾਡੀ ਸਿੱਖਿਆ ਦੀ ਮੈਨੂੰ ਲੋੜ ਨਹੀਂ। ਮੇਰਾ ਗੁਰੂ ਅਕਾਲ ਪੁਰਖ ਹੈ। ਤੁਸੀਂ ਸਿੱਖ ਹੋ ਤਾਂ ਸਿੱਖਿਆ ਮੰਨੋ ਨਹੀਂ ਤਾਂ ਜਿਥੇ ਚੁਰਾਸੀ ਵਸਦੀ ਹੈ, ਜਾਓ ਉਥੇ ਵੱਸੋ! ਖਾਲਸਾ ਤੇ ਨਾਮ ਜਪੇਗਾ ਤੇ ਹੁਕਮ ਉੱਤੇ ਤੁਰੇਗਾ।' ਗੁਰੂ ਜੀ ਨੇ ਹੋਰ ਆਖਿਆ: 'ਜੇਕਰ ਤੁਸੀਂ ਗੁਰੂ ਦੇ ਸਿੱਖ ਹੁੰਦੇ ਤਾਂ ਅਨੰਦਪੁਰ ਸਾਹਿਬ ਐਨ ਜੰਗ ਲੱਗੇ ਵਿਚੋਂ ਬੇਦਾਵੇ ਲਿਖ ਕੇ ਕਿਉਂ ਦੌੜ ਜਾਂਦੇ? ਜਿਵੇਂ ਅੱਗੇ ਦਗਾ ਦੇ ਗਏ ਕਿਤੇ ਫਿਰ ਧੋਖਾ ਦਿਉਗੇ। ਹੁਣ ਗੁਰਸਿੱਖੀ ਦਾ ਦਾਅਵਾ ਜੋ ਕੁਝ ਬਾਕੀ ਰਹਿੰਦਾ ਹੈ ਉਹ ਵੀ ਬੇਦਾਵਾ ਲਿਖ ਜਾਓ। ਸਾਡਾ ਅਕਾਲ ਪੁਰਖ ਵਾਲੀ ਹੈ। ਛੇਤੀ ਬੇਦਾਵਾ ਲਿਖੋ ਚਿਰ ਨਾ ਲਾਓ।' ਗੁਰੂ ਜੀ ਦੇ ਅਜਿਹੇ ਸਪੱਸ਼ਟ ਬਚਨ ਸੁਣ ਕੇ ਸਾਰਿਆਂ ਨੇ ਸਿਰ ਨੀਵੇਂ ਕਰ ਲਏ। ਜਦੋਂ ਦੂਜੀ ਵਾਰ ਗੁਰੂ ਜੀ ਨੇ ਆਖਿਆ ਕਿ ਤੁਸੀਂ ਬੇਦਾਵਾ ਲਿਖਣ ਵਿਚ ਦੇਰੀ ਕਿਉਂ ਕੀਤੀ ਹੈ ਤਾਂ ਉਨ੍ਹਾਂ ਨੇ ਪੰਚਾਂ ਦੀ ਕੀਤੀ ਵਿਚਾਰ ਨੂੰ ਮੱਦੇ-ਨਜ਼ਰ ਰਖਦਿਆਂ ਇਹ ਸ਼ਬਦ ਲਿਖ ਦਿੱਤੇ:

'ਸਭਿ ਮਾਝਾ ਸਿੱਖੀ ਤੇ ਖਾਰਜ'। ਲਿਖਿ ਦੀਨੋ ਧਰਿ ਤ੍ਰਾਸ ਅਨਾਰਜ॥੫੩॥
(ਪੰਨਾ ੬੦੨੮)

ਇਤਨੇ ਨੂੰ ਸੂਹੀਏ ਨੇ ਖ਼ਬਰ ਦਿੱਤੀ ਕਿ ਤੁਰਕਾਂ ਦੀ ਫੌਜ ਨੇੜੇ ਆ ਰਹੀ ਹੈ। ਇਸ ਕਰਕੇ ਇਥੋਂ ਕੂਚ ਕਰੋ। ਗੁਰੂ ਜੀ ਤੁਰੰਤ ਉਥੋਂ ਅੱਗੇ ਚਲ ਪਏ। ਭਾਵੇਂ ਸਿਦਕਹੀਣ ਸਿੱਖਾਂ ਨੇ ਪੰਚਾਇਤ ਦੀ ਦੱਸੀ ਗੱਲ ਯਾਦ ਕਰ ਕੇ ਬਿਨਾਂ ਦੇਰੀ ਬੇਦਾਵਾ ਲਿਖ ਕੇ ਦੇ ਦਿੱਤਾ ਪਰੰਤੂ ਉਨ੍ਹਾਂ ਦੀ ਅਜਿਹੀ ਕਾਰਵਾਈ ਕਾਰਨ ਸਿਦਕਵਾਨ ਸਿੱਖਾਂ ਦੇ ਮਨਾਂ ਨੂੰ ਬਹੁਤ ਠੇਸ ਪਹੁੰਚੀ। ਉਨ੍ਹਾਂ ਅਨੁਸਾਰ ਇਹ ਬਹੁਤ ਭੈੜਾ ਕਾਰਜ ਕੀਤਾ ਗਿਆ ਹੈ। ਜਿਸ ਨਾਲ ਬੇਦਾਵੀਆਂ ਨੇ ਲੋਕ ਪ੍ਰਲੋਕ ਦੋਵੇਂ ਹੀ ਖਰਾਬ ਕਰ ਲਏ ਹਨ। ਮਾਝੇ ਦੇ ਜਥੇ ਵਿਚ ਸ਼ਾਮਲ ਸਿਦਕੀ ਸਿੱਖ ਬਹੁਤ ਚਿੰਤਾਤੁਰ ਸਨ ਕਿਉਂਕਿ ਨਾ ਤਾਂ ਉਹ ਮਾਝੇ ਦੇ ਸਿੱਖਾਂ ਦਾ ਸਾਥ ਛੱਡ ਸਕਦੇ ਸਨ ਤੇ ਨਾਲ ਹੀ ਉਹ ਗੁਰੂ ਤੋਂ ਬੇਮੁਖ ਹੋ ਜਾਣ ਕਾਰਨ ਆਪਣੇ ਆਪ ਨੂੰ ਲਾਹਨਤਾਂ ਪਾ ਰਹੇ ਸਨ। ਸਿਦਕੀ ਸਿੱਖਾਂ ਵਿਚੋਂ ਸਭ ਤੋਂ ਪਹਿਲਾਂ ਭਾਈ ਮਹਾਂ ਸਿੰਘ ਨੇ ਕਿਹਾ ਕਿ ਇਸ ਸਮੇਂ ਗੁਰੂ ਜੀ ਦਾ ਸਾਥ ਛੱਡਣਾ ਠੀਕ ਨਹੀਂ। ਉਹ ਗੁਰੂ ਹਿਤ ਆਪਣਾ ਸੀਸ ਦੇਵੇਗਾ। ਭਾਈ ਮਹਾਂ ਸਿੰਘ ਦੀ ਗੱਲ ਸੁਣ ਕੇ ਪੰਜ ਸਿੱਖ ਹੋਰ ਉਨ੍ਹਾਂ ਨਾਲ ਸਹਿਮਤ ਹੋ ਗਏ। ਫਿਰ ਮਾਈ ਭਾਗੋ ਦੀ ਲਲਕਾਰ ਨਾਲ ਬਾਕੀ ਵੀ ਕੁਰਬਾਨੀ ਦੇਣ ਲਈ ਤਿਆਰ ਹੋ ਗਏ। ਉਨ੍ਹਾਂ ਨੇ ਸੋਚਿਆ ਕਿ ਮੌਤ ਤਾਂ ਸਭ ਨੂੰ ਆਵੇਗੀ ਲੇਕਿਨ ਉਨ੍ਹਾਂ ਦਾ ਮਰਨਾ ਧੰਨਤਾਯੋਗ ਹੋਵੇਗਾ ਜਿਹੜੇ ਆਪਣਾ ਸਰੀਰ ਗੁਰੂ ਦੇ ਲੇਖੇ ਲਾਉਣਗੇ। ਜੋ ਬੇਦਾਵਾ ਦੇਣ ਵਾਲਾ ਕਾਰਜ ਕੀਤਾ ਹੈ ਉਸ ਨਾਲ ਜਿਉਂਦਿਆਂ ਨੂੰ ਨਿੰਦਾ ਤੇ ਮਰਨ ਉਪਰੰਤ ਨਰਕਾਂ ਦੇ ਭਾਗੀ ਬਣਾਂਗੇ। ਇਸ ਕਰ ਕੇ ਔਖੇ ਵੇਲੇ ਗੁਰੂ ਜੀ ਦਾ ਸਾਥ ਦੇਣ ਲਈ ਸਾਰਾ ਜਥਾ ਗੁਰੂ ਜੀ ਦੇ ਪਿੱਛੇ ਖਿਦਰਾਣੇ ਦੀ ਢਾਬ ਵੱਲ ਚਲ ਪਿਆ।

ਮਝੈਲ ਸਿੱਖਾਂ ਨੇ ਢਾਬ ਦੇ ਪੂਰਬ ਵੱਲ ਨੀਵੀਂ ਜਗ੍ਹਾ ਵੇਖ ਕੇ ਮੋਰਚੇ ਸੰਭਾਲ ਲਏ। ਉਨ੍ਹਾਂ ਨੇ ਵੈਰੀਆਂ ਨਾਲ ਜੰਗ ਕਰਨ ਦੀ ਦ੍ਰਿੜ੍ਹ ਇੱਛਾ ਧਾਰ ਕੇ ਫੈਸਲਾ ਕੀਤਾ ਕਿ ਜਦੋਂ ਤਕ ਉਨ੍ਹਾਂ ਦੇ ਸਰੀਰ ਵਿਚ ਸੁਆਸ ਹਨ ਉਹ ਤੁਰਕਾਂ ਦੀ ਫੌਜ ਨੂੰ ਗੁਰੂ ਜੀ ਦੇ ਨੇੜੇ ਨਹੀਂ ਢੁਕਣ ਦੇਣਗੇ। ਸਿੰਘਾਂ ਦੀ ਗਿਣਤੀ ਵਧੇਰੇ ਦਿਖਾਉਣ ਦੀ ਮਨਸ਼ਾ ਤਹਿਤ ਉਨ੍ਹਾਂ ਨੇ ਮਲ੍ਹਿਆਂ ਤੇ ਝਾੜੀਆਂ ਉੱਤੇ ਬਸਤਰ ਪਾ ਦਿੱਤੇ ਜੋ ਤੁਰਕਾਂ ਦੀ ਫੌਜ ਨੂੰ ਦੂਰੋਂ ਤੰਬੂ ਜਾਪਣ। ਭਾਈ ਮਹਾਂ ਸਿੰਘ ਨੇ ੧੦-੧੦ ਦਾ ਜਥਾ ਬਣਾ ਕੇ ਇਕ-ਇਕ ਸਿੰਘ ਜਥੇਦਾਰ ਥਾਪ ਦਿੱਤਾ ਤਾਂ ਕਿ ਲੋੜ ਪੈਣ 'ਤੇ ਅੱਗੇ ਵਧਣ ਤੇ ਹਮਲਾ ਕਰਨ ਬਾਰੇ ਫੈਸਲਾ ਉਹ ਮੌਕੇ ਮੁਤਾਬਿਕ ਖ਼ੁਦ ਲੈ ਸਕਣ। ਜਦੋਂ ਤੁਰਕਾਣੀ ਫੌਜ ਸਿੰਘਾਂ ਦੀ ਮਾਰ ਹੇਠ ਆ ਗਈ ਤਾਂ ਸਿੰਘਾਂ ਨੇ ਇਕੋ ਵਾਰੀ ਗੋਲੀਆਂ ਚਲਾ ਕੇ ਅਨੇਕਾਂ ਸਿਪਾਹੀ ਮਾਰ ਸੁੱਟੇ। ਵਜ਼ੀਰ ਖਾਂ ਨੇ ਇਕ ਵਾਰ ਫੌਜ ਨੂੰ ਰੁਕਣ ਤੇ ਪਿੱਛੇ ਮੁੜਨ ਦਾ

ਹੁਕਮ ਦਿੱਤਾ ਤਾਂ ਕਿ ਵਿਉਂਤਬੰਦੀ ਕਰਕੇ ਟਾਕਰਾ ਕੀਤਾ ਜਾ ਸਕੇ। ਇਤਨੇ ਸਮੇਂ ਵਿਚ ਸਿੰਘਾਂ ਨੇ ਕੁਝ ਹੋਰ ਸਿਪਾਹੀ ਮਾਰ ਮੁਕਾਏ। ਜਦੋਂ ਤੁਰਕੀ ਫੌਜ ਦੁਬਾਰਾ ਅੱਗੇ ਵਧਣ ਲੱਗੀ ਤਾਂ ਸੰਘਣੇ ਬ੍ਰਿਛਾਂ ਵਿਚ ਬੈਠੇ ਸਿੰਘਾਂ ਨੇ ਤੀਰਾਂ, ਗੋਲੀਆਂ ਦੀ ਵਰਖਾ ਸ਼ੁਰੂ ਕਰ ਦਿੱਤੀ। ਗੋਲੀਆਂ ਦੀ ਆਵਾਜ਼ ਸੁਣ ਕੇ ਗੁਰੂ ਜੀ ਨੇ ਭਾਈ ਦਾਨ ਸਿੰਘ ਨੂੰ ਖ਼ਬਰ ਲੈਣ ਲਈ ਭੇਜਿਆ ਜਿਸ ਨੇ ਗੁਰੂ ਜੀ ਨੂੰ ਦੱਸਿਆ ਕਿ ਮਝੈਲ ਸਿੱਖ ਵਜ਼ੀਰ ਖਾਂ ਦੀ ਫੌਜ ਨਾਲ ਲੜ ਰਹੇ ਹਨ। ਫੇਰ ਗੁਰੂ ਜੀ ਨੇ ਵੀ ਟਿੱਬੀ 'ਤੇ ਖੜੇ ਹੋ ਕੇ ਤੀਰਾਂ ਦੀ ਵਰਖਾ ਕੀਤੀ ਤੇ ਬਹੁਤ ਸਾਰੇ ਤੁਰਕੀ ਸਰਦਾਰ ਮਾਰ ਮੁਕਾਏ। ਆਖਰ ਵਧਦੇ-ਵਧਦੇ ਤੁਰਕ ਤਾਲ ਦੇ ਨੇੜੇ ਆ ਢੁਕੇ। ਹੁਣ ਸਿੰਘ ਮੋਰਚਿਆਂ ਵਿਚੋਂ ਬਾਹਰ ਆ ਕੇ ਸ਼ਮਸ਼ੀਰਾਂ ਤੇ ਨੇਜੇ ਸੰਭਾਲ ਕੇ ਹੱਥੋ-ਹਥੀ ਲੜਾਈ ਕਰਨ ਲੱਗੇ। ਜਿਹੜਾ ਵੀ ਦਸਤਾ ਤਾਲ ਵੱਲ ਵੱਧ ਕੇ ਆਉਂਦਾ ਇਧਰੋਂ ਅੱਠ-ਦੱਸ ਸਿੰਘਾਂ ਦਾ ਜਥਾ ਅੱਗੇ ਆ ਕੇ ਉਨ੍ਹਾਂ ਨਾਲ ਲੜਾਈ ਕਰਦਾ। ਮਝੈਲ ਸਿੰਘ ਜਾਨਾਂ ਵਾਰ ਕੇ ਜੁੱਧ ਲੜ ਰਹੇ ਸਨ। ਇਨ੍ਹਾਂ ਦਾ ਉਦੇਸ਼ ਗੁਰੂ ਜੀ ਲਈ ਲੜਨਾ ਤੇ ਮਰਨਾ ਸੀ ਅਤੇ ਮਰਨ ਤੋਂ ਪਹਿਲਾਂ ਵੱਧ ਤੋਂ ਵੱਧ ਵਿਰੋਧੀਆਂ ਨੂੰ ਮਾਰਨਾ। ਇਨ੍ਹਾਂ ਦੇ ਤੇਜ, ਬਲ, ਕੁਰਬਾਨੀ, ਬੀਰਤਾ ਦੇ ਅੱਗੇ ਤਨਖਾਹਦਾਰਾਂ ਨੇ ਕਦੇ ਉਹ ਬੀਰਤਾ ਦਿਖਾ ਹੀ ਨਹੀਂ ਸੀ ਸਕਣੀ ਜੋ ਸਿੱਖ ਦਿਖਾ ਰਹੇ ਸਨ। ਇਸ ਕਰ ਕੇ ਵਜ਼ੀਰ ਖਾਂ ਨੂੰ ਆਪਣੀ ਭੱਜੀ ਜਾਂਦੀ ਫੌਜ ਨੂੰ ਵੰਗਾਰ-ਵੰਗਾਰ ਕੇ ਵਾਪਸ ਮੋੜਨਾ ਪੈਂਦਾ। ਅਖੀਰ ਤੇਰਾਂ ਸਿੰਘ ਪਿੱਛੇ ਰਹਿ ਗਏ ਜਿਹੜੇ ਇਕੱਠੇ ਹੀ ਤਲਵਾਰਾਂ ਸੂਤ ਕੇ ਦੁਸ਼ਮਣ ਉੱਤੇ ਆ ਪਏ:

*ਚਲੇ ਬੀਰ ਸੌਊ ਬਡੇ ਓਤਸਾਹੇ। ਧਰੇ ਸ਼ਸਤ੍ਰ ਸਾਰੇ ਮਹਾਂ ਜੰਗ ਮਾਂਹੇ।*
*ਕਢੇ ਮਜਾਨ ਤੇਗੇ ਗਹੇ ਹਾਥ ਢਾਲੇ। ਚਲਾਕੀ ਕਰੰਤੇ ਸੁ ਛਾਲੈਂ ਉਛਾਲੇ॥੫੦॥*
*ਝਟਾ ਪੱਟ ਜੁੱਟੇ ਲਟਾਪੱਟ ਹੋਏ। ਸਟਾਪੱਟ ਸੁੱਟੇ ਕਟਾਕੁੱਟ ਜੋਏ।*
*ਕਟਾਕੱਟ ਕੱਟੇ ਚਟਾ ਪੱਟ ਮਾਰੇ। ਖਟਾ ਪੱਟ ਖੋਟੇ ਹੱਟਾ ਹੱਟ ਹਾਰੇ॥੫੧॥*
*(ਸੂਰਜ ਪ੍ਰਕਾਸ਼ ਗ੍ਰੰਥ, ਪੰਨਾ ੬੦੩੬)*

ਇਸ ਪ੍ਰਕਾਰ ਜੂਝਦੇ ਹੋਏ ਇਹ ਸਿੰਘ ਅੱਗੇ ਵੱਧਦੇ ਗਏ। ਅਖੀਰ ਇਨ੍ਹਾਂ ਨੇ ਆਪਣੀਆਂ ਜਾਨਾਂ ਆਪਣੇ ਪਿਆਰੇ ਸਤਿਗੁਰੂ ਤੋਂ, ਪੰਥ ਤੋਂ, ਸੱਚ ਤੋਂ ਵਾਰ ਦਿੱਤੀਆਂ। ਇਹ ਵੇਖ ਕੇ ਕਿ ਸਿੰਘਾਂ ਦਾ ਕੋਈ ਦਸਤਾ ਅੱਗੋਂ ਲੜਨ ਲਈ ਨਹੀਂ ਆ ਰਿਹਾ ਤਾਂ ਨਵਾਬ ਅੱਗੇ ਵਧਿਆ। ਅੱਗੇ ਜਾ ਕੇ ਕੀ ਦੇਖਦਾ ਹੈ ਕਿ ਢਾਬ ਸੁੱਕੀ ਸੀ। ਵੈਸਾਖ ਦਾ ਮਹੀਨਾ ਹੋਣ ਕਾਰਣ ਧੁੱਪ ਨੇ ਫੌਜ ਨੂੰ ਬਹੁਤ ਵਿਆਕੁਲ ਕਰ ਦਿੱਤਾ। ਫੌਜ ਦੀ ਬੁਰੀ ਹਾਲਤ ਵੇਖ ਕੇ ਵਜ਼ੀਰ ਖਾਂ ਨੇ ਕਪੂਰੇ ਚੌਧਰੀ ਨੂੰ ਪੁੱਛਿਆ ਕਿ ਹੋਰ ਪਾਣੀ ਕਿਥੋਂ ਮਿਲ ਸਕਦਾ ਹੈ? ਤਾਂ ਕਪੂਰੇ ਨੇ ਦੱਸਿਆ ਕਿ ਇਥੇ ਜੰਗਲ ਵਿਚ ਤਾਂ ਤੀਹ-ਤੀਹ ਕੋਹ ਪਾਣੀ ਨਹੀਂ ਮਿਲੇਗਾ ਪ੍ਰੰਤੂ ਪਿੱਛੇ ਨੂੰ ਮੁੜੀਏ ਤਾਂ ਦਸ ਕੋਹ 'ਤੇ ਪਾਣੀ ਮਿਲ

ਜਾਵੇਗਾ। ਵਜ਼ੀਰ ਖਾਂ ਨੇ ਪਿੱਛੇ ਮੁੜਨ ਤੋਂ ਪਹਿਲਾਂ ਤੁਰਕਾਂ ਦੀ ਫੌਜ ਦੇ ਸਿਪਾਹੀਆਂ ਨੂੰ ਦਫ਼ਨ ਕਰਨ ਤੇ ਮਰੇ ਹੋਏ ਵਿਅਕਤੀਆਂ ਵਿਚੋਂ ਗੁਰੂ ਜੀ ਦੀ ਦੇਹ ਲੱਭ ਕੇ ਨਾਲ ਲੈ ਚੱਲਣ ਦੀ ਇੱਛਾ ਪ੍ਰਗਟਾਈ ਤਾਂ ਕਿ ਬਾਦਸ਼ਾਹ ਤੋਂ ਇਨਾਮ ਤੇ ਬਹਾਦਰੀ ਦਾ ਰੁਤਬਾ ਹਾਸਲ ਹੋ ਸਕੇ। ਉਸ ਨੇ ਹੰਕਾਰ ਵਿਚ ਆਖਿਆ ਕਿ ਸਾਰੇ ਸੰਸਾਰ ਵਿਚ ਫਿਰ ਮੇਰੀ ਸ਼ੋਭਾ ਹੋਵੇਗੀ ਕਿ ਜਿਸ ਗੁਰੂ ਗੋਬਿੰਦ ਸਿੰਘ ਨੇ ਜੰਗ ਕਰਕੇ ਬਾਈਧਾਰ ਦੇ ਪਹਾੜੀ ਰਾਜੇ ਅਨੇਕਾਂ ਵਾਰੀ ਪਰਾਜਤ ਕੀਤੇ, ਜੋ ਕਈ ਲੱਖ ਫੌਜ ਦਾ ਘੇਰਾ ਤੋੜ ਕੇ ਸਹੀ ਸਲਾਮਤ ਨਿਕਲ ਗਿਆ ਸੀ, ਉਸ ਨੂੰ ਵਜ਼ੀਰ ਖਾਂ ਨੇ ਮਾਰ ਲਿਆ ਹੈ। ਵਜ਼ੀਰ ਖਾਂ ਦੀ ਇਹ ਗੱਲ ਸੁਣ ਕੇ ਕਪੂਰੇ ਨੇ ਆਖਿਆ ਕਿ ਤੁਹਾਡਾ ਇਹ ਭਰਮ ਹੈ, ਕਿਉਂਕਿ ਗੁਰੂ ਤੁਹਾਡੇ ਮਾਰਨ ਦਾ ਨਹੀਂ, ਉਹ ਪਤਾ ਨਹੀਂ ਕਿਥੇ ਨਿਕਲ ਗਏ ਹੋਣਗੇ। ਬਾਕੀ ਜਿਹੜੇ ਫੌਜੀ ਮਰ ਗਏ ਉਨ੍ਹਾਂ ਨੂੰ ਦਫ਼ਨਾਉਣ ਦਾ ਸਮਾਂ ਨਹੀਂ ਕਿਉਂਕਿ ਦੇਰੀ ਕਰਨ ਨਾਲ ਸਾਰੇ ਪਿਆਸੇ ਮਰ ਜਾਵਾਂਗੇ। ਵਜ਼ੀਰ ਖਾਂ ਦੇ ਫੌਜਦਾਰ ਸ਼ਮਸ਼ ਖਾਂ ਤੇ ਕਾਜ਼ੀ ਅਕਬਰ ਅਲੀ ਖਾਂ ਨੇ ਵੀ ਕਪੂਰੇ ਦੀ ਹਾਂ ਵਿਚ ਹਾਂ ਮਿਲਾਈ। ਵਜ਼ੀਰ ਖਾਂ ਨੇ ਵੀ ਇਸ ਗੱਲ ਨੂੰ ਠੀਕ ਸਮਝ ਕੇ ਉਸੇ ਵੇਲੇ ਫਤੇ ਦਾ ਨਗਾਰਾ ਵਜਵਾ ਕੇ ਵਾਪਸੀ ਲਈ ਹੁਕਮ ਕਰ ਦਿੱਤਾ। ਕੂਚ ਦਾ ਹੁਕਮ ਸੁਣਦਿਆਂਸਾਰ ਫੌਜ ਆਪਣੇ ਜ਼ਖ਼ਮੀ ਸਾਥੀਆਂ ਨੂੰ ਵੀ ਉਥੇ ਹੀ ਛੱਡ ਕੇ ਤੇਜ਼ੀ ਨਾਲ ਵਾਪਸ ਚਲ ਪਈ।

ਜਦੋਂ ਸ਼ਾਹੀ ਲਸ਼ਕਰ ਮੁੜ ਗਿਆ ਤਾਂ ਗੁਰੂ ਜੀ ਟਿੱਬੀ ਤੋਂ ਹੇਠਾਂ ਉੱਤਰੇ ਜਿਥੇ ਸਿੰਘਾਂ ਨੇ ਲੜਾਈ ਕੀਤੀ ਸੀ। ਲੜਾਈ ਦੇ ਮੈਦਾਨ ਵਿਚ ਸਿੰਘਾਂ ਦੀਆਂ ਬਹੁਤ ਬੁਰੀ ਤਰ੍ਹਾਂ ਕੱਟੀਆਂ ਵੱਢੀਆਂ ਦੇਹਾਂ ਪਈਆਂ ਸਨ ਜੋ ਇਸ ਗੱਲ ਦੀ ਸਾਖੀ ਭਰ ਰਹੀਆਂ ਸਨ ਕਿ ਸਿੰਘ ਕਿਤਨੀ ਬਹਾਦਰੀ ਨਾਲ ਸ਼ਾਹੀ ਸੈਨਾ ਨਾਲ ਲੜੇ। ਗੁਰੂ ਗੋਬਿੰਦ ਸਿੰਘ ਜੀ ਆਪਣੇ ਪੁੱਤਰਾਂ ਵੱਲੋਂ ਕੀਤੀ ਕੁਰਬਾਨੀ ਦਾ ਦਰਸ਼ਨ ਕਰ ਰਹੇ ਸਨ। ਇਹ ਉਹ ਪੁੱਤਰ ਸਨ ਜਿਹੜੇ ਬੇਦਾਵਾ ਲਿਖ ਕੇ ਦੇ ਗਏ ਪਰ ਉਹ ਗੁਰੂ ਨਾਲੋਂ ਟੁੱਟ ਕੇ ਵੀ ਅੰਦਰੋਂ ਨਹੀਂ ਟੁੱਟੇ ਸਨ। ਭਾਵੇਂ ਉਹ ਅਨੰਦਪੁਰ ਸਾਹਿਬ ਪਿੱਠ ਦੇ ਗਏ ਸਨ ਤੇ ਗੁਰੂ ਤੋਂ ਮੂੰਹ ਮੋੜ ਗਏ ਸਨ ਪ੍ਰੰਤੂ ਦਿਲਾਂ ਅੰਦਰ ਗੁਰੂ-ਪਿਆਰ ਦੀ ਕਸਕ ਬਣੀ ਰਹੀ ਜੋ ਉਨ੍ਹਾਂ ਨੂੰ ਮੁੜ ਗੁਰੂ ਵੱਲ ਖਿੱਚ ਲਿਆਈ ਸੀ। ਜੇ ਗੁਰੂ ਗੋਬਿੰਦ ਸਿੰਘ ਜੀ ਦੇ ਬੇਦਾਵੇ ਵਾਲੇ ਪੁੱਤਰ ਇਤਨੀ ਬਹਾਦਰੀ ਨਾਲ ਲੜ ਸਕਦੇ ਹਨ ਤਾਂ ਦਾਹਵੇਦਾਰ ਪੁੱਤਰਾਂ ਦੀ ਕਰਨੀ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ? ਜਿਸ ਗੁਰੂ ਦੇ ਚਮਕੌਰ ਸਾਹਿਬ ਵਿਖੇ ਆਪਣੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ 'ਤੇ ਅੱਖਾਂ ਵਿਚ ਨੀਰ ਨਹੀਂ ਸੀ ਆਇਆ ਲੇਕਿਨ ਇਨ੍ਹਾਂ ਪੁੱਤਰਾਂ ਦੇ ਸ਼ਹੀਦ ਹੋਣ 'ਤੇ ਗੁਰੂ ਜੀ ਦੇ ਨੇਤਰਾਂ ਵਿਚ ਜਲ ਭਰ ਆਇਆ। ਗੁਰੂ ਜੀ ਨੇ ਇਕ-ਇਕ ਸੀਸ ਨੂੰ ਚੁੱਕਿਆ, ਉਨ੍ਹਾਂ ਦਾ ਮੁੱਖੜਾ ਸਾਫ਼ ਕੀਤਾ ਤੇ ਉਨ੍ਹਾਂ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ, ਤੀਹ ਹਜ਼ਾਰੀ ਦੇ ਖ਼ਿਤਾਬ

ਪ੍ਰਦਾਨ ਕਰਦੇ ਜਦੋਂ ਅੱਗੇ ਵਧਦੇ ਹਨ ਤਾਂ ਭਾਈ ਮਹਾਂ ਸਿੰਘ ਸਿਸਕਦੇ ਹੋਏ ਮਿਲੇ। ਗੁਰੂ ਜੀ ਨੇ ਪਛਾਣ ਲਿਆ ਕਿ ਇਹ ਮੇਰਾ ਮਹਾਂ ਸਿੰਘ ਜਥੇਦਾਰ ਹੈ। ਗੁਰੂ ਜੀ ਨੇ ਭਾਈ ਮਹਾਂ ਸਿੰਘ ਦਾ ਸੀਸ ਆਪਣੀ ਗੋਦ ਵਿਚ ਲਿਆ ਤੇ ਮੂੰਹ ਵਿਚ ਪਾਣੀ ਪਾਇਆ ਤੇ ਭਾਈ ਮਹਾਂ ਸਿੰਘ ਨੂੰ ਹੋਸ਼ ਆ ਗਈ। ਗੁਰੂ ਜੀ ਨੇ ਭਾਈ ਮਹਾਂ ਸਿੰਘ ਨੂੰ ਕੁਝ ਮੰਗਣ ਲਈ ਆਖਿਆ। ਭਾਈ ਮਹਾਂ ਸਿੰਘ! ਨੇ ਹੌਲੀ-ਹੌਲੀ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਮੇਰੇ ਵੱਡੇ ਭਾਗ ਹਨ ਜੋ ਅੰਤ ਸਮੇਂ ਆਪ ਜੀ ਦੇ ਦਰਸ਼ਨ ਹੋਏ ਹਨ। ਹੁਣ ਮੇਰੀਆਂ ਸਭ ਇੱਛਾਂ ਪੂਰਨ ਹੋ ਗਈਆਂ ਹਨ। ਜੇ ਆਪ ਜੀ ਤੁੱਠੇ ਹੋ ਤਾਂ ਇਹ ਕਿਰਪਾ ਕਰੋ ਕਿ ਜਿਹੜੀ ਲਿਖਤ ਮਾਝੇ ਦੇ ਸਿੱਖ ਗੁਰਸਿੱਖੀ ਦੇ ਬੇਦਾਵੇ ਦੀ ਦੇ ਗਏ ਸਨ ਉਸ ਨੂੰ ਪਾੜ ਕੇ ਟੁੱਟੀ ਮੇਲ ਲਵੋ। ਇਸ 'ਤੇ ਸਤਿਗੁਰਾਂ ਨੇ ਆਖਿਆ, "ਭਾਈ ਮਹਾਂ ਸਿੰਘ! ਕੁਛ ਆਪਣੇ ਲਈ ਮੰਗ, ਜੋ ਤੇਰੇ ਲੋਕ ਪਰਲੋਕ ਦੇ ਕੰਮ ਆਵੇ।" ਭਾਈ ਮਹਾਂ ਸਿੰਘ ਨੇ ਫਿਰ ਬੇਨਤੀ ਕੀਤੀ:-

*ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥*

ਮਹਾਰਾਜ ਸਿੱਖ ਆਪ ਜੀ ਦੇ ਪੁੱਤਰ ਹਨ ਤੇ ਆਪ ਜੀ ਅਪਰਾਧੀਆਂ ਨੂੰ ਬਖਸ਼ਣ ਯੋਗ ਹੋ:-

*ਟੂਟੀ ਗਾਢਨਹਾਰ ਗੁੋਪਾਲ॥ ਸਰਬ ਜੀਆ ਆਪੇ ਪ੍ਰਤਿਪਾਲ॥*

ਆਪ ਟੁੱਟੀ ਗੰਢਣ ਨੂੰ ਸਮਰੱਥ ਹੋ। ਸਿੱਖ ਸੇਵਕਾਂ 'ਤੇ ਕਿਰਪਾ ਕਰੋ। ਇਸ ਕਰ ਕੇ ਪੰਥ ਲਈ, ਵੀਰਾਂ ਲਈ, ਮੇਰੇ ਵਰਗੇ ਖਰੂਦੀ ਪੁੱਤਰਾਂ ਲਈ ਦਾਨ ਦੇਹੁ, ਦਾਨ ਦੇਹੁ, ਦਾਨ ਦੇਹੁ। ਟੁੱਟੀ ਗੰਢੋ, ਟੁੱਟੀ ਗੰਢੋ, ਟੁੱਟੀ ਗੰਢੋ। ਮਹਾਂ ਸਿੰਘ ਨੇ ਅੱਖਾਂ ਖੋਲ੍ਹ ਕੇ ਇਕ ਵਾਰ ਫਿਰ ਬੇਨਤੀ ਕੀਤੀ ਸਾਡਾ ਲਿਖਿਆ ਬੇਦਾਵੇ ਵਾਲਾ ਕਾਗਜ਼ ਪਾੜ ਦਿਓ। ਗੁਰੂ ਸਾਹਿਬ ਨੇ ਭਾਈ ਮਹਾਂ ਸਿੰਘ ਦੀ ਪਰਉਪਕਾਰ ਵਾਲੀ ਬਿਰਤੀ ਵੇਖ ਕੇ ਧੰਨ ਸਿੱਖੀ, ਧੰਨ ਖਾਲਸਾ ਤਿੰਨ ਵਾਰੀ ਕਹਿ ਕੇ ਬੇਦਾਵੇ ਦੇ ਕਾਗਜ਼ ਨੂੰ ਭਾਈ ਮਹਾਂ ਸਿੰਘ ਦੇ ਸਾਹਮਣੇ ਪਾੜ ਦਿੱਤਾ। ਉਸ ਸਮੇਂ ਭਾਈ ਮਹਾਂ ਸਿੰਘ ਨੇ ਅਤਿ ਉਤਮ ਸਮਾਂ ਜਾਣ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਹੀ ਸਰੀਰ ਛੱਡ ਦਿੱਤਾ। ਸਾਰੇ ਸ਼ਹੀਦ ਹੋਏ ਸਿੰਘਾਂ ਦਾ ਗੁਰੂ ਜੀ ਨੇ ਆਪਣੇ ਹੱਥੀਂ ਸਸਕਾਰ ਕੀਤਾ। ਜਿਸ ਵੇਲੇ ਅੰਗੀਠਾ ਬਲ ਰਿਹਾ ਸੀ ਤਾਂ ਗੁਰੂ ਜੀ ਨੇ ਹੁਕਮ ਕੀਤਾ, "ਏਹ ਮੁਕਤ ਹੋਏ", ਇਹ ਤਾਲ ਹੁਣ ਖਿਦਰਾਣਾ ਨਹੀਂ 'ਮੁਕਤਸਰ' ਹੈ। ਇਨ੍ਹਾਂ ਮੁਕਤਿਆਂ ਦੀ ਯਾਦਗਾਰ ਰਹੇਗੀ, ਸ਼ਹੀਦ ਗੰਜ ਰਹੇਗਾ। ਗੁਰੂ ਜੀ ਨੇ ਫੁਰਮਾਇਆ:

*ਅਬਿ ਤੇ ਨਾਮ ਮੁਕਤਿਸਰ ਹੋਇ। ਖਿਦਰਾਣਾ ਇਸ ਕਹੈ ਨ ਕੋਇ।*
*ਇਸ ਥਲ ਮੁਕਤਿ ਭਏ ਸਿਖ ਚਾਲੀ। ਜੇ ਨਿਸ਼ਪਾਪ ਘਾਲ ਬਹੁ ਘਾਲੀ॥੪੬॥*
*ਯਾਂ ਤੇ ਨਾਮ ਮੁਕਤਿਸਰ ਹੋਵਾ। ਜੋ ਮੱਜਹਿਂ ਤਿਨ ਹੀ ਅਘ ਖੋਵਾ।*

*ਅਸ ਮਹਿਮਾ ਸ੍ਰੀ ਮੁਖ ਤੇ ਕਹੀ। ਸੋ ਅਬਿ ਪ੍ਰਗਟ ਜਗਤ ਮੈਂ ਸਹੀ॥੪੭॥*
*(ਸੂਰਜ ਪ੍ਰਕਾਸ਼, ਪੰਨਾ ੬੦੪੪)*

ਉਸ ਵੇਲੇ ਇਕ ਸਿੰਘ ਨੇ ਆ ਕੇ ਆਖਿਆ ਕਿ ਗੁਰੂ ਜੀ! ਝੰਗੀ ਲਾਗੇ ਇਕ ਮਾਈ ਦਾ ਸਰੀਰ ਹੈ ਜੋ ਜਿਉਂਦੀ ਜਾਪਦੀ ਹੈ। ਤੁਰਕਾਂ ਨਾਲ ਲੜ ਕੇ ਘਾਇਲ ਹੋ ਕੇ ਪਈ ਹੈ। ਗੁਰੂ ਜੀ ਸਿੰਘਾਂ ਸਮੇਤ ਮਾਈ ਭਾਗੋ ਕੋਲ ਗਏ, ਜਿਥੇ ਨੇੜੇ ਹੀ ਉਸ ਤੁਰਕ ਦੀ ਦੇਹ ਵੀ ਪਈ ਸੀ ਜਿਸ ਨੂੰ ਮਾਈ ਭਾਗੋ ਨੇ ਸਾਂਗ ਨਾਲ ਪ੍ਰੋ ਕੇ ਮਾਰਿਆ ਸੀ। ਮਾਈ ਭਾਗੋ ਦੇ ਜ਼ਖ਼ਮ ਘੱਟ ਸਨ ਤੇ ਛੇਤੀ ਹੀ ਉਨ੍ਹਾਂ ਨੂੰ ਹੋਸ਼ ਆ ਗਈ। ਬਾਅਦ ਵਿਚ ਮਾਈ ਭਾਗੋ ਜੀ ਨੇ ਜੰਗ ਦਾ ਸਾਰਾ ਬ੍ਰਿਤਾਂਤ ਗੁਰੂ ਜੀ ਨੂੰ ਸੁਣਾਇਆ ਤੇ ਦੱਸਿਆ ਕਿ ਕਿਵੇਂ ਆਪ ਜੀ ਦੇ ਜਾਣ ਮਗਰੋਂ ਸਾਰੇ ਮਝੈਲ ਸਿੰਘਾਂ ਨੇ ਗੁਰਮਤਾ ਕਰ ਕੇ ਸ਼ਹੀਦੀਆਂ ਪ੍ਰਾਪਤ ਕਰਨ ਦਾ ਫੈਸਲਾ ਕੀਤਾ। ਗੁਰੂ ਜੀ ਨੇ ਭਾਈ ਮਹਾਂ ਸਿੰਘ ਵੱਲੋਂ ਮਾਝੇ ਦੇ ਸਿੰਘਾਂ ਦੀ ਟੁੱਟੀ ਮੇਲ ਲੈਣ ਬਾਰੇ ਮਾਈ ਭਾਗੋ ਨੂੰ ਦੱਸਿਆ। ਮੁਕਤਿਆਂ ਦਾ ਅੰਤਿਮ ਸਸਕਾਰ ਕਰਵਾ ਕੇ ਗੁਰੂ ਜੀ ਅੱਗੇ ਚਲੇ ਗਏ। ਨਾਂਗੇ ਕੀ ਸਰਾਇ, ਨੌਥੇਹੇ, ਵਜ਼ੀਦਪੁਰ ਹੁੰਦੇ ਹੋਏ ਵਾਪਸ ਫਿਰ ਖਿਦਰਾਣੇ ਦੀ ਢਾਬ ਆਏ। ਇਥੇ ਸ਼ਹੀਦ ਹੋਏ ਸਿੰਘਾਂ ਦੇ ਦੁਸਹਿਰੇ ਦਾ ਅਰਦਾਸਾ ਸੋਧਿਆ ਤੇ ਉਨ੍ਹਾਂ ਦੀ ਯਾਦ ਵਿਚ ਨਿਸ਼ਾਨ ਕਾਇਮ ਕੀਤਾ। ਬਾਅਦ ਵਿਚ ਖਾਲਸੇ ਨੇ ਭਾਈ ਲੰਗਰ ਸਿੰਘ (ਜੋ ਹਰੀਕੇ ਪਿੰਡ ਰਹਿੰਦੇ ਸਨ) ਦੀ ਸਹਾਇਤਾ ਨਾਲ ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ ਪੱਕਾ ਸ਼ਹੀਦ ਗੰਜ ਸਥਾਪਤ ਕੀਤਾ। ਭਾਈ ਲੰਗਰ ਸਿੰਘ ਗੁਰੂ ਜੀ ਨਾਲ ਰਿਹਾ ਸੀ। ਸੰਨ ੧੭੨੫ ਤੋਂ ਅੰਮ੍ਰਿਤਸਰ ਵਾਸੀ ਸੰਗਤਾਂ ਦੇ ਸਹਿਯੋਗ ਨਾਲ ਮਾਘੀ ਦਾ ਮੇਲਾ ਮਨਾਉਣ ਦਾ ਰਿਵਾਜ਼ ਸ਼ੁਰੂ ਹੋਇਆ। ਭਾਵੇਂ ਇਹ ਯੁੱਧ ਵੈਸਾਖ ਵਿਚ ਹੋਇਆ ਸੀ ਪ੍ਰੰਤੂ ਮਾਘੀ ਦੀ ਰੁੱਤ ਠੰਡੀ ਹੋਣ ਕਰਕੇ ਇਕ ਮਾਘ ਵਾਲੇ ਦਿਨ ਇਹ ਯਾਦ ਨੂੰ ਮਨਾਉਣਾ ਆਰੰਭ ਕੀਤਾ ਗਿਆ ਕਿਉਂਕਿ ਵੈਸਾਖ ਨੂੰ ਇਥੇ ਬਹੁਤ ਗਰਮੀ ਹੁੰਦੀ ਸੀ।

## ਭਾਈ ਦਾਨ ਸਿੰਘ - ਸਿੱਖੀ ਰੱਖੀ

ਜੇਕਰ ਮਾਝੇ ਦੀ ਸਿੱਖੀ ਭਾਈ ਮਹਾਂ ਸਿੰਘ ਨੇ ਰੱਖ ਵਿਖਾਈ ਤਾਂ ਮਾਲਵੇ ਦੀ ਸਿੱਖੀ ਨੂੰ ਰੱਖਣ ਵਾਲੇ ਭਾਈ ਦਾਨ ਸਿੰਘ ਸਨ ਜਿਹੜੇ ਬਰਾੜ ਭਾਈਚਾਰੇ ਦੇ ਸਿੱਖਾਂ ਸਮੇਤ ਕੋਟਕਪੂਰੇ ਤੋਂ ਹੀ ਗੁਰੂ ਜੀ ਦੇ ਨਾਲ ਚਲ ਰਹੇ ਸਨ। ਤੁਰਕਾਂ ਦੀ ਫੌਜ ਨਾਲ ਯੁੱਧ ਕਰਨ ਵਾਸਤੇ ਕਿਸੇ ਢੁਕਵੇਂ ਸਥਾਨ ਦੀ ਪੁੱਛ ਕਰਨ ਉੱਤੇ ਕਪੂਰੇ ਚੌਧਰੀ ਨੇ ਖਿਦਰਾਣੇ ਦੀ ਢਾਬ ਦੀ ਦੱਸ ਪਾਈ। ਉਸ ਨੇ ਆਪਣੇ ਬੰਦੇ ਖਾਨੇ ਬਰਾੜ ਨੂੰ ਗੁਰੂ ਜੀ ਨਾਲ ਭੇਜਿਆ ਸੀ ਤਾਂ ਕਿ ਉਹ ਗੁਰੂ ਜੀ ਨੂੰ ਖਿਦਰਾਣੇ ਦੀ ਢਾਬ ਤੱਕ ਸਹੀ ਸਲਾਮਤ

ਪਹੁੰਚਾ ਆਵੇ। ਖਾਨੇ ਬਰਾੜ ਦੇ ਨਾਲ ਭਾਈ ਦਾਨ ਸਿੰਘ ਤੇ ਬਰਾੜ ਭਾਈਚਾਰੇ ਦੇ ਹੋਰ ਸਿੱਖ ਵੀ ਗੁਰੂ ਜੀ ਨਾਲ ਚੱਲ ਰਹੇ ਸਨ। ਜਦੋਂ ਮਝੈਲ ਸਿੱਖ ਗੁਰੂ ਜੀ ਨੂੰ ਰਾਮੇਆਣੇ ਦੇ ਕੋਲ ਮਿਲਦੇ ਹਨ ਤਾਂ ਉਸ ਵੇਲੇ ਵੀ ਭਾਈ ਦਾਨ ਸਿੰਘ ਤੇ ਉਸ ਦਾ ਪੁੱਤਰ ਗੁਰੂ ਜੀ ਦੇ ਕਾਫ਼ਲੇ ਵਿਚ ਸ਼ਾਮਲ ਸਨ।

ਜਦੋਂ ਸੂਹੀਏ ਸਿੱਖਾਂ ਨੇ ਖ਼ਬਰ ਦਿੱਤੀ ਕਿ ਤੁਰਕੀ ਸੈਨਾ ਪਿੱਛਾ ਕਰਦੀ ਨੇੜੇ ਆ ਰਹੀ ਹੈ ਤਾਂ ਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਅੱਗੇ ਚੱਲ ਪਏ। ਗੁਰੂ ਜੀ ਦੇ ਘੋੜੇ ਜਾਨ ਭਾਈ ਨੂੰ ਹੌਲੀ ਚਲਦੇ ਵੇਖ ਕੇ ਭਾਈ ਦਾਨ ਸਿੰਘ ਦੇ ਸਪੁੱਤਰ ਨੇ ਘੋੜੇ ਨੂੰ ਕੋਰੜਾ ਮਾਰਿਆ। ਗੁਰੂ ਜੀ ਨੇ ਇਸ ਤਰ੍ਹਾਂ ਕਰਨ ਦਾ ਬੁਰਾ ਮਨਾਇਆ। ਭਾਈ ਦਾਨ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ 'ਮੇਰੇ ਸਪੁੱਤਰ ਨੇ ਘੋੜੇ ਨੂੰ ਕੋਰੜਾ ਮਾਰ ਕੇ ਗੁਨਾਹ ਕੀਤਾ ਹੈ ਗੁਰੂ ਜੀ! ਇਸ ਨੂੰ ਬਖ਼ਸ਼ ਦੇਵੋ!' ਭਾਈ ਦਾਨ ਸਿੰਘ ਦੀ ਬੇਨਤੀ ਸੁਣ ਕੇ ਦਿਆਲੂ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਦਾਨ ਸਿੰਘ! ਤੁਸੀਂ ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰੋ।' ਪਿਤਾ ਵੱਲੋਂ ਪੁੱਤਰ ਦੀ ਕਿਸੇ ਗਲਤੀ ਕਾਰਨ ਗੁੱਸੇ ਹੋ ਕੇ ਕੱਢੀ ਹੋਈ ਗਾਲ ਮਨ ਕਰ ਕੇ ਨਹੀਂ ਹੁੰਦੀ ਕਿਉਂਕਿ ਪਿਤਾ ਦੇ ਮਨ ਵਿਚ ਤਾਂ ਪੁੱਤਰ ਲਈ ਬਹੁਤ ਭਾਰੀ ਸਨੇਹ ਹੁੰਦਾ ਹੈ। ਭਾਵੇਂ ਪਿਤਾ ਗੁੱਸੇ ਵਿਚ ਬਦਅਸੀਸ ਵੀ ਦੇ ਦਿੰਦਾ ਹੈ ਪਰ ਉਹ ਚਿੱਤ ਵਿਚ ਪੁੱਤਰ ਦੀ ਹਾਨੀ ਨਹੀਂ ਚਾਹੁੰਦਾ ਹੁੰਦਾ। ਇਸ ਪ੍ਰਕਾਰ ਹੀ ਤੁਸੀਂ ਸਾਰੇ ਸਿੱਖ ਮੇਰੇ ਪੁੱਤਰਾਂ ਦੇ ਸਮਾਨ ਹੋ ਅਤੇ ਮੇਰੀ ਦਿਲੀ ਇੱਛਾ ਹੈ ਕਿ ਤੁਸੀਂ ਬਹੁਤ ਸੁਖ ਭੋਗੋ। ਇਸ ਦੇ ਬਾਵਜੂਦ ਭਾਈ ਦਾਨ ਸਿੰਘ ਨੇ ਬੇਨਤੀ ਕੀਤੀ ਕਿ 'ਮੇਰੇ ਮਨ ਵਿਚ ਅਜੇ ਵੀ ਸੰਸਾ ਬਣਿਆ ਹੋਇਆ ਹੈ ਕਿ ਆਪ ਜੀ ਦੇ ਬਚਨ ਵਿਅਰਥ ਨਹੀਂ ਜਾਂਦੇ।' ਗੁਰੂ ਜੀ ਨੇ ਭਾਈ ਦਾਨ ਸਿੰਘ ਦੇ ਮਨ ਦਾ ਭਰਮ ਦੂਰ ਕਰਨ ਲਈ ਦ੍ਰਿਸ਼ਟਾਂਤ ਦਿੰਦਿਆਂ ਸਮਝਾਇਆ ਕਿ ਜਿਵੇਂ ਜੰਗਲ ਵਿਚ ਅੱਗ ਲੱਗ ਜਾਣ ਵੇਲੇ ਸ਼ੇਰ ਤੇ ਸ਼ੇਰਨੀ ਆਪਣੇ ਬੱਚਿਆਂ ਨੂੰ ਮੂੰਹ ਵਿਚ ਫੜ ਕੇ ਸੁਰੱਖਿਅਤ ਥਾਂ ਲਿਜਾਂਦੇ ਹਨ ਉਸ ਵੇਲੇ ਦੇਖਣ ਵਾਲੇ ਨੂੰ ਲਗਦਾ ਹੈ ਕਿ ਉਹ ਬੱਚਿਆਂ ਨੂੰ ਖਾ ਜਾਣਗੇ ਪ੍ਰੰਤੂ ਉਹ ਬੱਚਿਆਂ ਨੂੰ ਸਹੀ ਸਲਾਮਤ ਠੀਕ ਟਿਕਾਣੇ 'ਤੇ ਲੈ ਜਾਂਦੇ ਹਨ। ਗੁਰੂ ਜੀ ਦੇ ਇਹ ਬਚਨ ਸੁਣ ਕੇ ਭਾਈ ਦਾਨ ਸਿੰਘ ਨੇ ਘੋੜੇ ਤੋਂ ਉਤਰ ਕੇ ਗੁਰੂ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ।

ਖਿਦਰਾਣੇ ਦੀ ਢਾਬ ਪਹੁੰਚ ਕੇ ਗੁਰੂ ਜੀ ਢਾਬ ਦੇ ਪੱਛਮ ਵੱਲ ਉਤਾਰਾ ਕਰ ਕੇ ਤੁਰਕੀ ਸੈਨਾ ਦੀ ਉਡੀਕ ਕਰਦੇ ਰਹੇ। ਜਦੋਂ ਮਝੈਲ ਸਿੰਘਾਂ ਤੇ ਤੁਰਕਾਂ ਦੀ ਸੈਨਾ ਵਿਚਕਾਰ ਗੋਲਾਬੰਦੀ ਦੀਆਂ ਆਵਾਜ਼ਾਂ ਅਉਂਦੀਆਂ ਹਨ ਤਾਂ ਗੁਰੂ ਜੀ ਨੇ ਭਾਈ ਦਾਨ ਸਿੰਘ ਨੂੰ ਖ਼ਬਰ ਲੈਣ ਲਈ ਭੇਜਦੇ ਹਨ। ਮੁਕਤਸਰ ਦੇ ਯੁੱਧ ਤੋਂ ਬਾਅਦ ਵੀ ਭਾਈ ਦਾਨ ਸਿੰਘ ਤੇ ਬਰਾੜ ਸਰਦਾਰ ਗੁਰੂ ਜੀ ਦੇ ਨਾਲ ਰਹਿੰਦੇ ਹਨ।

ਥੇਹੜੀ ਨਗਰ ਤੋਂ ਚਲ ਕੇ ਗੁਰੂ ਜੀ ਕਾਲਝਰਾਣੀ, ਗੁਰੂਸਰ ਹੁੰਦੇ ਹੋਏ ਛਤਿਆਣੇ ਪਹੁੰਚ ਜਾਂਦੇ ਹਨ। ਇਸ ਨਗਰ ਵਿਚ ਪਹੁੰਚ ਕੇ ਗੁਰੂ ਜੀ ਕੋਲ ਚਾਕਰੀ ਕਰ ਰਹੇ ਬਰਾੜ ਸਿੱਖਾਂ ਨੇ ਤਨਖਾਹ ਮੰਗਣ ਦੀ ਸਲਾਹ ਕੀਤੀ। ਆਪਸ ਵਿਚ ਬਰਾੜ ਸਿੱਖ ਵਿਚਾਰਾਂ ਕਰਦੇ ਹਨ ਕਿ ਸਖ਼ਤੀ ਵਰਤਣ ਤੋਂ ਬਗੈਰ ਸਾਨੂੰ ਤਨਖਾਹ ਨਹੀਂ ਮਿਲੇਗੀ। ਪਹਿਲਾਂ ਅਸੀਂ ਕਈ ਵਾਰ ਤਨਖਾਹਾਂ ਦੀ ਮੰਗ ਕਰ ਚੁੱਕੇ ਹਾਂ ਤੇ ਹਰ ਵਾਰ ਗੁਰੂ ਜ਼ੀ ਇਹ ਆਖਦੇ ਹਨ ਕਿ ਤਨਖਾਹਾਂ ਜ਼ਰੂਰ ਦੇਵਾਂਗੇ। ਉਨ੍ਹਾਂ ਵਿਚੋਂ ਕੁਝ ਸਿੱਖ ਤਾਂ ਇਸ ਪ੍ਰਕਾਰ ਆਖਦੇ ਹਨ ਕਿ ਗੁਰੂ ਜੀ ਕੋਲ ਹੁਣ ਕੋਈ ਪੈਸਾ ਨਹੀਂ ਹੈ ਇਸ ਕਰਕੇ ਪੈਸੇ ਮਿਲਣ ਦੀ ਕੋਈ ਆਸ ਨਹੀਂ ਹੈ। ਕੁਝ ਇਸ ਪ੍ਰਕਾਰ ਆਖਦੇ ਹਨ ਕਿ ਗੁਰੂ ਜੀ ਜਦੋਂ ਕਿਤੇ ਟਿਕਾਣਾ ਕਰਨਗੇ ਤਾਂ ਸੰਗਤਾਂ ਵੱਲੋਂ ਅਰਪਣ ਕੀਤੀ ਭੇਟਾ ਆਉਣ 'ਤੇ ਉਨ੍ਹਾਂ ਨੂੰ ਤਨਖਾਹਾਂ ਮਿਲਣਗੀਆਂ। ਇਹ ਗੱਲ ਸੁਣ ਕੇ ਕੁਝ ਕਹਿੰਦੇ ਹਨ ਕਿ ਅਸੀਂ ਹੁਣ ਹੋਰ ਉਡੀਕ ਨਹੀਂ ਕਰਾਂਗੇ ਤੇ ਇਥੇ ਹੀ ਗੁਰੂ ਜੀ ਨੂੰ ਰੋਕ ਕੇ ਤਨਖਾਹਾਂ ਲਵਾਂਗੇ। ਉਨ੍ਹਾਂ ਅਨੁਸਾਰ ਗੁਰੂ ਜੀ ਕਰਾਮਾਤਾਂ ਕਰਨ ਦੇ ਸਮਰੱਥ ਹਨ ਤੇ ਸਾਰਾ ਸੰਸਾਰ ਉਨ੍ਹਾਂ ਦੀ ਇਸ ਸ਼ਕਤੀ ਤੋਂ ਜਾਣੂ ਹੈ। ਜਦੋਂ ਅਸੀਂ ਗੁਰੂ ਜੀ ਨੂੰ ਇਥੇ ਰੋਕ ਲਵਾਂਗੇ ਤਾਂ ਉਹ ਕਰਾਮਾਤ ਰਾਹੀਂ ਮਾਇਆ ਮੰਗਵਾ ਕੇ ਸਾਨੂੰ ਤਨਖਾਹਾਂ ਦੇ ਦੇਣਗੇ। ਇਸ ਤੋਂ ਬਾਅਦ ਗੱਲ ਵਿਗੜ ਜਾਵੇਗੀ ਕਿਉਂਕਿ ਅੱਗੇ ਸਾਡੇ ਇਲਾਕੇ ਦੀ ਹੱਦ ਖ਼ਤਮ ਹੋ ਜਾਵੇਗੀ। ਆਪਣੇ ਇਲਾਕੇ ਵਿਚ ਸਾਡਾ ਪੂਰਾ ਜ਼ੋਰ ਹੈ ਤੇ ਇਥੇ ਗੁਰੂ ਜੀ ਦਾ ਹੋਰ ਕੋਈ ਰਖਵਾਲਾ ਵੀ ਨਹੀਂ ਹੈ। ਅੱਗੇ ਸਾਡਾ ਕੋਈ ਜ਼ੋਰ ਨਹੀਂ ਚਲੇਗਾ। ਇਸ ਕਰ ਕੇ ਚੰਗੀ ਗੱਲ ਇਹ ਹੀ ਹੈ ਕਿ ਗੁਰੂ ਜੀ ਨੂੰ ਇਥੇ ਰੋਕ ਲਈਏ ਤੇ ਤਨਖਾਹਾਂ ਲੈਣ ਤੋਂ ਬਾਅਦ ਹੀ ਜਾਣ ਦੇਈਏ।

ਭਾਈ ਦਾਨ ਸਿੰਘ ਨੇ ਆਪਣੇ ਸਾਥੀਆਂ ਦੀਆਂ ਇਸ ਪ੍ਰਕਾਰ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਨੂੰ ਸਮਝਾਇਆ ਕਿ ਇਸ ਤਰ੍ਹਾਂ ਨਾ ਕਰੋ। ਇਹ ਬਹੁਤ ਮਾੜੀ ਗੱਲ ਹੈ। ਧੱਕਾ ਕਰਨ ਦੀ ਬਜਾਇ ਗੁਰੂ ਜੀ ਨੂੰ ਹੱਥ ਜੋੜ ਕੇ ਬੇਨਤੀ ਕਰੋ ਕਿ ਘਰ ਭੇਜਣ ਲਈ ਸਾਨੂੰ ਮਾਇਆ ਦਿਉ। ਸਾਡੀ ਆਮਦਨ ਦਾ ਹੋਰ ਕੋਈ ਸਾਧਨ ਨਹੀਂ ਹੈ, ਜਿਸ ਨਾਲ ਘਰਾਂ ਦੇ ਖਰਚ ਚੱਲ ਸਕਣ। ਫਿਰ ਸਤਿਗੁਰੂ ਜੀ ਜ਼ਰੂਰ ਤੁਹਾਨੂੰ ਤਨਖਾਹਾਂ ਦੇਣਗੇ। ਤੁਸੀਂ ਸਾਰੇ ਸ਼ਾਂਤੀ ਰੱਖੋ ਤੇ ਮਾੜੀ ਗੱਲ ਕੋਈ ਨਾ ਕਰੋ। ਪ੍ਰੰਤੂ ਉਨ੍ਹਾਂ ਨੇ ਭਾਈ ਦਾਨ ਸਿੰਘ ਦੀ ਕੋਈ ਗੱਲ ਨਾ ਸੁਣੀ ਤੇ ਆਪਣੀ ਕੀਤੀ ਸਲਾਹ ਅਨੁਸਾਰ ਗੁਰੂ ਜੀ ਦਾ ਘੋੜਾ ਰੋਕਣ ਲਈ ਤਿਆਰ ਹੋ ਗਏ। ਉਨ੍ਹਾਂ ਨੇ ਗੁਰੂ ਜੀ ਦੇ ਘੋੜੇ ਦੀ ਲਗਾਮ ਫੜ ਕੇ ਗੁਰੂ ਜੀ ਤੋਂ ਤਨਖਾਹ ਦੀ ਮੰਗ ਕੀਤੀ। ਉਹ ਗੁਰੂ ਜੀ ਨੂੰ ਆਖਦੇ ਹਨ ਕਿ ਅਸੀਂ ਕਿਤਨੇ ਮਹੀਨਿਆਂ ਤੋਂ ਆਪ ਜੀ ਦੀ ਚਾਕਰੀ ਕਰਦੇ ਆ ਰਹੇ ਹਾਂ। ਪ੍ਰੰਤੂ ਤੁਸੀਂ ਸਾਨੂੰ ਕੋਈ ਪੈਸੇ ਨਹੀਂ ਦਿੱਤੇ। ਗੁਰੂ ਜੀ ਨੇ ਆਖਿਆ ਕਿ ਕਾਹਲੀ ਨਾ

ਕਰੋ, ਤੁਹਾਨੂੰ ਇਕ-ਇਕ ਦਿਨ ਦੇ ਪੈਸੇ ਦਿੱਤੇ ਜਾਣਗੇ। ਇਸ 'ਤੇ ਬਰਾੜ ਬੋਲੇ ਕਿ ਅਸੀਂ ਪਹਿਲਾਂ ਵੀ ਕਈ ਵਾਰ ਮੰਗ-ਮੰਗ ਕੇ ਵੇਖ ਲਿਆ ਹੈ ਲੇਕਿਨ ਹਰ ਵਾਰ ਆਪ ਜੀ ਨੇ ਇਹੀ ਕਿਹਾ ਹੈ ਕਿ ਤਨਖਾਹਾਂ ਦੇਵਾਂਗੇ। ਅੱਜ ਅਸੀਂ ਪੱਕਾ ਫੈਸਲਾ ਕਰ ਲਿਆ ਹੈ ਕਿ ਤਨਖਾਹ ਲੈਣ ਤੋਂ ਬਗੈਰ ਪਿੱਛੇ ਨਹੀਂ ਹਟਾਂਗੇ। ਇਥੋਂ ਤਕ ਹੀ ਸਾਡੇ ਇਲਾਕੇ ਦੀ ਹੱਦ ਹੈ ਜਿਸ ਕਰਕੇ ਧੱਕੇ ਨਾਲ ਅਸੀਂ ਪੈਸੇ ਮੰਗ ਰਹੇ ਹਾਂ:-

*ਸਾਬੋ ਕੀ ਹਦ ਅਹੈ ਅਗਾਰੀ। ਅਬਹਿ ਪ੍ਰਵੇਸ਼ਹਿੰ ਤਿਸਹਿ ਮਝਾਰੀ॥੩੪॥*
*ਡੱਲਾ ਮਿਲੈ ਆਨਿ ਬਲ ਭਾਰੀ। ਸੁਭਟ ਸੈਂਕਰੇ ਬਾਕ ਮਝਾਰੀ।*
*ਕਰਹੁ ਜ਼ੋਰ ਸੋ ਚਲਨ ਨ ਦੈ ਹੈ। ਬਹੁਰ ਚਾਕਰੀ ਮੁਸ਼ਕਲ ਪੈ ਹੈ॥੩੫॥*
.... .... ....
*ਹਟਹਿੰ ਨ ਆਜ ਲੀਏ ਬਿਨ ਜਾਨੋ। ਇਸ ਮਹਿੰ ਹੇਤੁ ਔਰ ਇਕ ਮਾਨੋ।*
*ਇਸੀ ਥਾਨ ਲਗਿ ਹੱਦ ਹਮਾਰੀ। ਜਿਸ ਤੇ ਜਾਚਤਿ ਹੈਂ ਹਠ ਧਾਰੀ॥੬॥*
*(ਸੂਰਜ ਪ੍ਰਕਾਸ਼, ਪੰਨਾ ੬੦੯੦-੬੧)*

ਉਨ੍ਹਾਂ ਦੇ ਇਸ ਪ੍ਰਕਾਰ ਦੇ ਬੋਲ ਸੁਣ ਕੇ ਤੇ ਕੀਤੀ ਜ਼ਿਦ ਵੇਖ ਕੇ ਗੁਰੂ ਜੀ ਨੇ ਆਖਿਆ ਕਿ 'ਬਰਾੜੋ! ਧਿਆਨ ਨਾਲ ਗੱਲ ਸੁਣੋ ਜਾਂ ਤਾਂ ਤੁਸੀਂ ਸਿੱਖੀ ਰੱਖ ਲਵੋ ਜਾਂ ਫਿਰ ਸਾਡੇ ਕੋਲੋਂ ਤਨਖਾਹਾਂ ਲੈ ਲਵੋ। ਸਾਰੇ ਜਣੇ ਫੈਸਲਾ ਕਰਕੇ ਦੱਸੋ ਕਿ ਸਿੱਖੀ ਰੱਖਣੀ ਹੈ ਕਿ ਪੈਸੇ ਲੈਣੇ ਹਨ। ਉਨ੍ਹਾਂ ਨੇ ਪੈਸਿਆਂ ਦੀ ਮੰਗ ਕੀਤੀ:-

ਸੁਨਿ ਬੈਰਾੜ ਸਲਾਹ ਕਰੰਤੇ।
ਦਰਬ ਲੋਭ ਕੋ ਰਿਦੇ ਧਰੰਤੇ॥੧੦॥
ਕਹੈਂ, 'ਨਹੀਂ ਗੁਰ ਸਿੱਖੀ ਧਰੈਂ।
ਦਰਬ ਚਾਕਰੀ ਲੈਬੋ ਕਰੈਂ।
ਲਿਏ ਬਿਨਾ ਹਮ ਜਾਨਿ ਨ ਦੈਹੈਂ।
ਜਾਨ ਦੇਹਿੰ ਤੌ ਪੁਨ ਕਿਤ ਪੈਹੈਂ॥੧੧॥
ਦਰਬ ਛੋਰਿ ਸਿੱਖੀ ਕਿਮ ਧਾਰੇਂ।
ਕਰਤਿ ਚਾਕਰੀ ਬਿਚਰੇ ਸਾਰੇ।' (ਸੂਰਜ ਪ੍ਰਕਾਸ਼, ਪੰਨਾ ੬੦੯੨)

ਇਸ ਪ੍ਰਕਾਰ ਬਰਾੜ ਮਾਇਆ ਦੇ ਲਾਲਚ ਵਿਚ ਗ੍ਰਸਤ ਹੋ ਕੇ ਗੁਰਸਿੱਖੀ ਰੱਖਣ ਤੋਂ ਇਨਕਾਰੀ ਹੋ ਗਏ। ਉਹ ਮਾਇਆ ਦੇ ਮੋਹ ਵਿਚ ਫਸ ਕੇ ਗੁਰੂ ਜੀ ਨੂੰ ਧਮਕੀ ਦਿੰਦੇ ਹਨ ਕਿ ਪੈਸੇ ਲੈਣ ਤੋਂ ਬਗੈਰ ਅਸੀਂ ਤੁਹਾਨੂੰ ਅੱਗੇ ਨਹੀਂ ਜਾਣ ਦੇਵਾਂਗੇ। ਇਤਨੇ ਨੂੰ ਪਿਛਲਾ ਵਹੀਰ ਵੀ ਗੁਰੂ ਜੀ ਨਾਲ ਆ ਰਲਿਆ। ਇਸ ਵਹੀਰ ਵਿਚ ਇਕ ਸਿੱਖ ਰੁਪਏ ਅਤੇ ਅਸ਼ਰਫੀਆਂ ਨਾਲ ਲੱਦੀ ਹੋਈ ਖੱਚਰ ਲੈ ਕੇ ਗੁਰੂ ਜੀ ਦੇ ਸਨਮੁਖ ਆ ਹਾਜ਼ਰ ਹੋਇਆ। ਸਿੱਖ ਨੇ ਗੁਰੂ ਜੀ

ਨੂੰ ਬੇਨਤੀ ਕੀਤੀ ਕਿ ਇਹ ਮਾਇਆ ਆਪ ਜੀ ਦੀ ਹੈ ਤੇ ਆਪ ਜੀ ਦੇ ਖਜ਼ਾਨੇ ਅਤੁੱਟ ਹਨ। ਗੁਰੂ ਜੀ ਨੇ ਮਾਇਆ ਦੀ ਮੰਗ ਕਰਨ ਵਾਲੇ ਬਰਾੜਾਂ ਨੂੰ ਗਿਣ-ਗਿਣ ਕੇ ਤਨਖਾਹਾਂ ਵੰਡ ਦਿੱਤੀਆਂ। ਅਖੀਰ ਵਿਚ ਗੁਰੂ ਜੀ ਨੇ ਇਨ੍ਹਾਂ ਦੇ ਜਥੇਦਾਰ ਨੂੰ ਇਸ਼ਾਰਾ ਕਰ ਕੇ ਪੁੱਛਿਆ ਕਿ ਦਾਨਿਆ! ਤੈਨੂੰ ਕਿਸ ਹਿਸਾਬ ਨਾਲ ਮਾਇਆ ਦੇਈਏ? ਇਸ ਦੇ ਜਵਾਬ ਵਿਚ ਭਾਈ ਦਾਨ ਸਿੰਘ ਨੇ ਬੇਨਤੀ ਕੀਤੀ ਕਿ 'ਸੱਚੇ ਪਾਤਸ਼ਾਹ! ਮੈਂ ਆਪ ਜੀ ਦਾ ਦਾਸ ਹਾਂ ਤੇ ਸਿੱਖੀ ਦਾਨ ਮੰਗਦਾ ਹਾਂ। ਮੈਨੂੰ ਮਾਇਆ ਦੀ ਲੋੜ ਨਹੀਂ ਆਪ ਜੀ ਦਾ ਦਿੱਤਾ ਹੋਇਆ ਧਨ-ਪਦਾਰਥ ਸਭ ਕੁਝ ਹੈ। ਮੈਨੂੰ ਬਸ ਸਿੱਖੀ ਦਾਨ ਬਖਸ਼ੋ:-

*ਸੁਨਿ ਕੈ ਦਾਨ ਸਿੰਘ ਕਰ ਜੋਰੇ। 'ਦੂਧ ਪੂਤ ਧਨ ਸਭਿ ਘਰ ਮੋਰੇ।*
*ਕ੍ਰਿਪਾ ਕਰਹੁ ਸਿੱਖੀ ਮੁਝ ਦੀਜੈ। ਅਪਨੋ ਜਾਨਿ ਬਖਸ਼ ਕਰਿ ਲੀਜੈ'॥੨੫॥*
*(ਸੂਰਜ ਪ੍ਰਕਾਸ਼, ਪੰਨਾ ੬੦੬੩)*

ਗੁਰੂ ਜੀ ਨੇ ਫਿਰ ਇਕ ਵਾਰ ਭਾਈ ਦਾਨ ਸਿੰਘ ਨੂੰ ਆਖਿਆ ਕਿ ਤੂੰ ਆਪਣੇ ਬਰਾੜ ਭਰਾਵਾਂ ਤੋਂ ਵੱਖਰਾ ਨਾ ਹੋ ਤੇ ਉਨ੍ਹਾਂ ਵਾਂਗ ਤੂੰ ਵੀ ਪੈਸੇ ਲੈ ਲੈ। ਇਸ 'ਤੇ ਭਾਈ ਦਾਨ ਸਿੰਘ ਨੇ ਬੇਨਤੀ ਕੀਤੀ ਕਿ ਪਾਤਸ਼ਾਹ! ਮੈਨੂੰ ਉਨ੍ਹਾਂ ਨਾਲ ਨਾ ਰਲਾਓ। ਮੈਨੂੰ ਆਪਣਾ ਸੇਵਕ ਜਾਣ ਕੇ ਸਿੱਖੀ ਦਾ ਦਾਨ ਬਖਸ਼ੋ:

*ਦਾਨ ਸਿੰਘ ਕਹਿ 'ਕ੍ਰਿਪਾ ਕਰੀਜੈ। ਇਨ ਕੇ ਸਾਥ ਨ ਮੋਹਿ ਮਿਲੀਜੈ॥੨੭॥*
*ਅਪਰ ਸਰਬ ਕੁਛ ਹੈ ਘਰ ਮੇਰੇ। ਅਬਿ ਸਿੱਖੀ ਦੀਜਹਿ ਲਖਿ ਚੇਰੇ'।*
*(ਉਹੀ ਪੰਨਾ)*

ਭਾਈ ਦਾਨ ਸਿੰਘ ਦਾ ਇਹ ਉੱਤਰ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਆਖਿਆ ਕਿ ਭਾਈ ਦਾਨ ਸਿੰਘ! ਤੂੰ ਸਿੱਖੀ ਦਾ ਬੀਜ ਰੱਖਿਆ ਹੈ, ਜਿਸ ਕਰਕੇ ਦੂਰ-ਦੂਰ ਤਕ ਸਿੱਖੀ ਵਧੇਗੀ। ਜਿਸ ਪ੍ਰਕਾਰ ਭਾਈ ਮਹਾਂ ਸਿੰਘ ਨੇ ਮਾਝੇ ਦੇ ਸਿੱਖਾਂ ਦੀ ਟੁੱਟੀ ਗੰਢ ਕੇ ਮਾਝੇ ਦੀ ਸਿੱਖੀ ਬਚਾਈ ਹੈ, ਉਸ ਪ੍ਰਕਾਰ ਹੀ ਤੂੰ ਮਾਲਵੇ ਦੀ ਸਿੱਖੀ ਰੱਖ ਵਿਖਾਈ ਹੈ:-

*ਜਿਮ ਸਭਿ ਮਾਝੇ ਕੀ ਵਡਿਆਈ। ਮਹਾਂ ਸਿੰਘ ਨੇ ਰਾਖਿ ਦਿਖਾਈ।*
*ਦੇਸ਼ ਮਾਲਵੇ ਕੀ ਅਬਿ ਰਾਖੀ। ਉਪਜਹਿੰ ਸਿੱਖੀ ਕੇ ਅਭਿਲਾਖੀ॥੩੦॥*

ਭਾਈ ਦਾਨ ਸਿੰਘ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਆਖਿਆ ਕਿ 'ਅਸੀਂ ਤੈਨੂੰ ਸਿੱਖੀ ਬਖ਼ਸ਼ੀ ਪਰ ਤੂੰ ਪੁੱਤਰਾਂ ਸਮੇਤ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ!' ਭਾਈ ਦਾਨ ਸਿੰਘ ਪਰਿਵਾਰ ਸਮੇਤ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਤੇ ਹੋਰ ਵੀ ਅਨੇਕਾਂ ਬਰਾੜ ਗੁਰੂ ਕੇ ਸਿੰਘ ਸਜੇ। ਤਨਖਾਹਾਂ ਲੈਣ ਵਾਲੇ ਬਰਾੜ ਤਾਂ ਆਪੋ-ਆਪਣੇ ਘਰਾਂ ਨੂੰ ਚਲੇ ਗਏ ਪ੍ਰੰਤੂ ਭਾਈ ਦਾਨ ਸਿੰਘ ਆਪਣੇ ਵੀਹ ਕੁ ਸਾਥੀਆਂ ਸਮੇਤ ਗੁਰੂ ਜੀ

ਦੀ ਸੇਵਾ ਵਿਚ ਹਾਜ਼ਰ ਰਿਹਾ।

ਅੱਜ ਇਨ੍ਹਾਂ ਮਹਾਨ ਸ਼ਹੀਦਾਂ ਦੀ ੩੦੦ ਸਾਲਾ ਸ਼ਹੀਦੀ ਸ਼ਤਾਬਦੀ ਤੇ 'ਟੁੱਟੀ ਗੰਢੀ'- 'ਸਿੱਖੀ ਰੱਖੀ' ਦਿਵਸ ਮੌਕੇ ਲੋੜ ਹੈ ਕਿ ਆਪਣੇ ਮਨਾਂ ਅੰਦਰ ਝਾਤ ਮਾਰੀਏ ਤੇ ਪੜਚੋਲ ਕਰੀਏ ਕਿ ਅਸੀਂ ਗੁਰੂ ਨੂੰ ਕਿਤਨੇ ਕੁ ਸਮਰਪਿਤ ਹੋ ਕੇ ਗੁਰੂ-ਉਪਦੇਸ਼ਾਂ ਅਨੁਸਾਰ ਜ਼ਿੰਦਗੀ ਬਸਰ ਕਰ ਰਹੇ ਹਾਂ। ਇਹੋ ਜਿਹੇ ਇਤਿਹਾਸਕ ਦਿਹਾੜੇ ਜਿਥੇ ਸਵੈ-ਮੁਲਅੰਕਣ ਕਰਨ ਲਈ ਮੌਕੇ ਪ੍ਰਦਾਨ ਕਰਦੇ ਹਨ ਉਥੇ ਭਵਿੱਖ ਵਿਚ ਕਿਸੇ ਪ੍ਰਕਾਰ ਦੀ ਯੋਜਨਾਬੰਦੀ ਕਰਨ ਦੀ ਲੋੜ ਹੈ, ਉਸ ਲਈ ਵੀ ਮਾਰਗ ਦਰਸ਼ਨ ਕਰਦੇ ਹਨ। ਅੱਜ ਸਿੱਖ ਪਰਿਵਾਰਾਂ ਵਿਚ ਅਵੇਸਲੇਪਣ ਕਾਰਣ ਅਲੋਪ ਹੋ ਰਹੇ ਸਿੱਖੀ ਸਰੂਪ ਨੂੰ ਸੰਭਾਲਣ ਦੀ ਹੀ ਲੋੜ ਨਹੀਂ, ਸਗੋਂ ਗੁਰੂ ਸਾਹਿਬਾਨ ਵੱਲੋਂ ਦ੍ਰਿੜ੍ਹ ਕਰਵਾਈ ਗਈ ਸਰਬਕਾਲੀ ਕਲਿਆਣਕਾਰੀ ਗੁਰਮਤਿ ਰਹਿਣੀ ਨੂੰ ਅਮਲੀ ਜੀਵਨ ਵਿਚ ਢਾਲਣਾ ਵੀ ਅਤਿ ਜ਼ਰੂਰੀ ਹੈ। ਗੁਰਮਤਿ ਦੀ ਨਿਰਾਲੀ, ਨਰੋਈ, ਨਿਵੇਕਲੀ ਜੀਵਨ ਜਾਚ ਦੇ ਧਾਰਨੀ ਹੋ ਕੇ ਹੀ ਅਸੀਂ ੨੧ਵੀਂ ਸਦੀ ਦੀਆਂ ਨਵੀਆਂ ਵੰਗਾਰਾਂ ਤੇ ਚੁਣੌਤੀਆਂ ਦਾ ਠੀਕ ਢੰਗ ਨਾਲ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ। ਸਾਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਚਿਤਾਵਨੀ ਨੂੰ ਹਮੇਸ਼ਾਂ ਯਾਦ ਰੱਖਣਾ ਚਾਹੀਦਾ ਹੈ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਯੋ ਮੈਂ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ।*
*ਮੈ ਨ ਕਰੋਂ ਇਨ ਕੀ ਪ੍ਰਤੀਤ॥*

---

*ਸਹਾਇਕ ਗ੍ਰੰਥ:*

*੧. ਭਾਈ ਸੰਤੋਖ ਸਿੰਘ ਚੂੜਾਮਣਿ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੬੪।*

*੨. ਗਿਆਨ ਸਿੰਘ (ਗਿ:), ਤਵਾਰੀਖ ਗੁਰੂ ਖ਼ਾਲਸਾ (ਸੰਪਾ:) ਕਿਰਪਾਲ ਸਿੰਘ ਗਿਆਨੀ, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, ੧੯੯੯।*

*੩. ਕੇਸਰ ਸਿੰਘ ਛਿੱਬਰ (ਭਾਈ), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, (ਸੰਪਾ:) ਪਿਆਰਾ ਸਿੰਘ ਪਦਮ ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭।*

*੪. ਕਾਨ੍ਹ ਸਿੰਘ ਨਾਭਾ (ਭਾ:) ਮਹਾਨ ਕੋਸ਼, ਨੈਸ਼ਨਲ ਬੁੱਕ ਸ਼ਾਪ, ਦਿੱਲੀ, ੧੯੯੦।*

*੫. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, (ਸੰਪਾ:) ਪਿਆਰਾ ਸਿੰਘ ਪਦਮ, ਕਮਲ ਮੰਦਿਰ ਲੋਅਰ ਮਾਲ, ਪਟਿਆਲਾ, ੧੯੯੬।*

*੬. ਭਾਈ ਵੀਰ ਸਿੰਘ, ਸ੍ਰੀ ਕਲਗੀਧਰ ਚਮਤਕਾਰ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੭੨।*

ਟੂਟੀ ਗਾਢਨਹਾਰ ਗੁੋਪਾਲ ॥
ਸਰਬ ਜੀਆ ਆਪੇ ਪ੍ਰਤਿਪਾਲ ॥

ਅਬਿ ਤੇ ਨਾਮ ਮੁਕਤਿਸਰ ਹੋਇ।
ਖਿਦਰਾਣਾ ਇਸ ਕਹੈ ਨ ਕੋਇ।
ਇਸ ਥਲ ਮੁਕਤਿ ਭਏ ਸਿਖ ਚਾਲੀ।
ਜੋ ਨਿਸ਼ਪਾਪ ਘਾਲ ਬਹੁ ਘਾਲੀ॥੪੬॥
ਯਾਂ ਤੇ ਨਾਮ ਮੁਕਤਿਸਰ ਹੋਵਾ।
ਜੋ ਮੱਜਹਿਂ ਤਿਨ ਹੀ ਅਘ ਖੋਵਾ।
ਅਸ ਮਹਿਮਾ ਸ਼੍ਰੀ ਮੁਖ ਤੇ ਕਹੀ।
ਸੋ ਅਬਿ ਪ੍ਰਗਟ ਜਗਤ ਮੈਂ ਸਹੀ॥੪੭॥

ਜਿਮ ਸਭਿ ਮਾਝੇ ਕੀ ਵਡਿਆਈ।
ਮਹਾਂ ਸਿੰਘ ਨੇ ਰਾਖਿ ਦਿਖਾਈ।
ਦੇਸ਼ ਮਾਲਵੇ ਕੀ ਅਬਿ ਰਾਖੀ।
ਉਪਜਹਿਂ ਸਿੱਖੀ ਕੇ ਅਭਿਲਾਖੀ॥੩੦॥

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ।
ਮੈ ਨ ਕਰੌਂ ਇਨ ਕੀ ਪ੍ਰਤੀਤ॥

